ਮਾਸਕ **ਵਰਿਆਮ**

ਨਵੰਬਰ
ਦਸੰਬਰ
੧੯੮੪

ਜਿਲਦ ਨੰ: ੧੦ ਅੰਕ ਨੰ: ੧-੨

ਸੰਪਾਦਕ : ਜਗਦੀਸ਼ ਸਿੰਘ

ਮੁੱਲ ਪ੍ਰਤੀ ਕਾਪੀ : ੪-੦੦ ਰੁਪਏ
ਸਾਲਾਨਾ ਚੰਦਾ ਦੇਸ : ੨੦ ਰੁਪਏ

ਸਾਲਾਨਾ ਚੰਦਾ ਵਿਦੇਸ਼ : ੫੦ ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ : ੨੦੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : ੩੦੦ ਰੁਪਏ ਕੇਵਲ ਦੇਸ ਵਿਚ

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
ਜਲੰਧਰ-੧੪੪੦੦੧
ਫੋਨ : ੭੨੫੦੪ ਪੀ. ਪੀ.

Office Address
Monthly WARIAM
(Punjabi)
Ladowali Road
Jalandhar-144001
Phone : 72504 PP

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩/੧-੭੭-ਐਡੀਟਰਜ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

## ਦਸਵਾਂ ਸਾਲ

ਹਥਲੇ ਅੰਕ ਨਾਲ ਵਰਿਆਮ ਆਪਣੇ ਦਸਵੇਂ ਸਾਲ ਦਾ ਸਫਰ ਸ਼ੁਰੂ ਕਰ ਰਿਹਾ ਹੈ। ਚੁਰਾਸੀ ਦਾ ਸਾਲ ਦੇਸ਼ ਵਿਚ ਗੜਬੜੀ ਦਾ ਹੀ ਸਾਲ ਰਿਹਾ ਹੈ। ਹਿੰਸਾ ਨਫਰਤ ਅਤੇ ਲਾ-ਕਾਨੂੰਨੀ ਦਾ ਜ਼ੋਰ ਰਿਹਾ ਹੈ। ਬਹੁਤ ਕੀਮਤੀ ਅਤੇ ਸਰਬ ਸਾਂਝੀਆਂ ਸ਼ਖਸੀਅਤਾਂ ਸਾਥੋਂ ਵਿਛੜੀਆਂ ਹਨ। ਤਾਜ਼ੇ ਘਲੂਘਾਰੇ ਵਿਚ ਜਦੋਂ ਹਿੰਸਾ ਅਤੇ ਬੇਦਰਦੀ ਦਾ ਨੰਗਾ ਨਾਚ ਹੋਇਆ ਤਾਂ ਸਾਡੇ ਕਈ ਪਿਆਰੇ ਮਿੱਤਰ ਸਾਥੋਂ ਵਿਛੜ ਗਏ ਹਨ। ਕਈ ਸਨੇਹੀਆਂ ਦੇ ਕਾਰੋਬਾਰਾਂ ਨੂੰ ਸਖਤ ਸੱਟ ਵੱਜੀ ਅਤੇ ਬਹੁਤ ਨੁਕਸਾਨ ਹੋਇਆ ਹੈ ਜਿਸਦਾ ਸਾਨੂੰ ਬਹੁਤ ਅਫਸੋਸ ਹੈ। ਜਿਥੇ ਅਸੀਂ ਆਪਣੇ ਮਿੱਤਰਾਂ ਦੇ ਗ਼ਮ ਵਿਚ ਡੁਬੇ ਹਾਂ ਉਥੇ ਆਮ ਲੋਕਾਂ ਦੇ ਗ਼ਮ ਦੀ ਪੀੜਾ ਵੀ ਮਹਿਸੂਸ ਕਰਦੇ ਹਾਂ। ਸਾਡੀ ਇਹਨਾਂ ਸੂਪਰਨਤਾਂ ਦੀ ਮੁੜ ਬਹਾਲੀ ਵਾਸਤੇ ਮਨੋਂ ਅਰਦਾਸ ਹੈ।

ਅਜੇਹੇ ਭੀੜ ਭਰੇ ਦਿਨਾਂ ਵਿਚ ਅਸੀਂ ਵਰਿਆਮ ਨੂੰ ਤੁਹਾਡੇ ਤੱਕ ਪੁਜਦਾ ਕਰ ਰਹੇ ਹਾਂ। ਅਸੀਂ ਆਪਣੀਆਂ ਰੀਝਾਂ ਨਾਲ ਬਣਾਈਆਂ ਸਕੀਮਾਂ ਦੀ ਪੂਰਤੀ ਤਾਂ ਹਾਲੇ ਨਹੀਂ ਕਰ ਸਕੇ ਅਤੇ ਨਾ ਹੀ ਮਨ ਦੀ ਗੱਲ ਕਰ ਸਕਦੇ ਹਾਂ। ਪਰ ਅਸੀਂ ਫਿਰ ਵਿਸ਼ਵਾਸ਼ ਦੁਆਉਂਦੇ ਹਾਂ ਕਿ ਅਸੀਂ ਹਰ ਹਾਲਤ ਵਿਚ ਤੁਹਾਡੇ ਨਾਲ ਸੰਪਰਕ ਰਖਾਂਗੇ। ਮਾੜੀਆਂ ਮੋਟੀਆਂ ਊਣਤਾਈਆਂ ਨੂੰ ਤੁਹਾਨੂੰ ਦਰ ਗੁਜ਼ਰ ਕਰਨਾ ਪਵੇਗਾ।

ਅਸੀਂ ਆਪਣੇ ਮਿੱਤਰ ਲੇਖਕਾਂ ਦਾ ਧਨਵਾਦ ਕਰਦੇ ਹਾਂ ਜਿਹੜੇ ਸਾਡਾ ਸਦਾ ਹੀ ਸਾਥ ਦੇ ਰਹੇ ਹਨ ਅਤੇ ਅਗੋਂ ਵੀ ਉਹਨਾਂ ਦੇ ਹੋਰ ਭਰਵੇਂ ਸਹਿਯੋਗ ਦੀ ਕਾਮਨਾ ਕਰਦੇ ਹਾਂ।

—ਜਗਦੀਸ਼ ਸਿੰਘ

**ਪਾਠਕ ਜੀ :—ਵਰਿਆਮ ਦੇ ਆਪਣੇ ਵਲ ਬਕਾਇਆ ਚੰਦੇ ਛੇਤੀ ਤੋਂ ਛੇਤੀ ਭੇਜੋ। ਤੁਹਾਡਾ ਪਰਚਾ ਤਦ ਹੀ ਆਉਂਦਾ ਰਹਿ ਸਕੇਗਾ।**

—ਮੈਨੇਜਰ

# ਸ੍ਰੀਮਤੀ ਇੰਦਰਾ ਗਾਂਧੀ

ਇਕਤੀ ਅਕਤੂਬਰ ਨੂੰ ਭਾਰਤ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੂੰ ਦਿੱਲੀ ਵਿਚ ਉਹਨਾਂ ਦੇ ਨਿਵਾਸ ਅਸਥਾਨ ਤੇ ਹੀ ਉਹਨਾਂ ਦੇ ਆਪਣੇ ਹੀ ਸੁਰੱਖਿਆ ਗਾਰਡਾਂ ਨੇ ਗੋਲੀਆਂ ਮਾਰ ਕੇ ਛਲਣੀ ਕਰ ਦਿਤਾ ਅਤੇ ਬਾਅਦ ਵਿਚ ਆਲ ਇੰਡੀਆ ਮੈਡੀਕਲ ਇੰਸਟੀਚਿਊਟ ਵਿਚ ਉਹਨਾਂ ਦੀ ਮੌਤ ਹੋ ਗਈ ।

ਸ੍ਰੀਮਤੀ ਇੰਦਰਾ ਗਾਂਧੀ ਭਾਰਤ ਦੇ ਇਤਿਹਾਸ ਤੇ ਨਿਰਸੰਦੇਹ ਇਕ ਅਮਿਟ ਛਾਪ ਛੱਡ ਗਏ ਹਨ । ਪਿਛਲੇ ਸਤਾਰਾਂ ਸਾਲਾਂ ਦਾ ਸਮਾਂ ਇੰਦਰਾ ਯੁਗ ਹੀ ਰਿਹਾ ਹੈ । ਭਾਵੇਂ ਉਹ ਸੱਤਾ ਵਿਚ ਰਹੇ ਭਾਵੇਂ ਸੱਤਾ ਤੋਂ ਬਾਹਰ ਪਰ ਉਹ ਹਮੇਸ਼ਾ ਚਰਚਾ ਦਾ ਵਿਸ਼ਾ ਬਣੇ ਰਹੇ । ਉਹਨਾਂ ਦੀਆਂ ਪਾਲਸੀਆਂ ਅਤੇ ਕੰਮ ਕਰਨ ਦੇ ਢੰਗ ਨਾਲ ਵਿਰੋਧੀ ਪਾਰਟੀਆਂ ਨੂੰ ਬਹੁਤ ਮਤਭੇਦ ਰਹੇ ਅਤੇ ਇਹ ਮਤ ਭੇਦ ਕਈ ਵਾਰ ਬਹੁਤ ਭਿਆਨਕ ਰੂਪ ਧਾਰਨ ਕਰਦੇ ਰਹੇ ਪਰ ਇਹ ਗੱਲ ਨਿਰਵਿਵਾਦ ਹੈ ਕਿ ਭਾਰਤ ਦਾ ਪਿਛਲਾ ੧੭ ਸਾਲਾਂ ਦਾ ਸਮਾਂ ਪਿਛਲੀਆਂ ਕਈ ਸਦੀਆਂ ਵਿਚੋਂ ਬਹੁਤ ਯਾਦਗਾਰੀ ਸਮਾਂ ਹੈ । ਸਦੀਆਂ ਬਾਦ ਭਾਰਤ ਨੇ ਕੋਈ ਜੰਗ ਬਹੁਤ ਨਿਰਨਾਇਕ ਤਰੀਕੇ ਨਾਲ ਜਿੱਤੀ । ਭਾਵੇਂ ਸਾਡਾ ਇਤਿਹਾਸ ਸੂਰਬੀਰਤਾ ਅਤੇ ਕੁਰਬਾਨੀਆਂ ਨਾਲ ਭਰਿਆ ਪਿਆ ਹੈ ਅਤੇ ਅਣਗਿਣਤ ਜੰਗਾਂ ਯੁਧਾਂ ਵਿਚ ਲੜਨ ਵਾਲਿਆਂ ਅਤੇ ਸ਼ਹੀਦ ਹੋਣ ਵਾਲਿਆਂ ਦੀ ਇਕ ਲੰਮੀ ਸੂਚੀ ਹੈ । ਇਹ ਯੋਧੇ ਅਤੇ ਦੇਸ਼ ਤੋਂ ਮਰ ਮਿਟਣ ਵਾਲੇ ਸ਼ਹੀਦ ਬਹੁਤ ਸਤਿਕਾਰ ਦੇ ਪਾਤਰ ਹਨ ਅਤੇ ਇਹਨਾਂ ਦੀ ਅਮਿਟ ਛਾਪ ਸਾਡੇ ਮਨਾਂ ਤੇ ਸਦਾ ਹੀ ਉਕਰੀ ਰਹੇਗੀ । ਪਰ ਇਹ ਸੁਭਾਗ ਕੁਦਰਤ ਨੇ ਸ੍ਰੀਮਤੀ ਇੰਦਰਾ ਗਾਂਧੀ ਨੂੰ ਹੀ ਬਖਸ਼ਿਆ ਕਿ ਉਹਨਾਂ ਦੀ ਕਮਾਨ ਵਿਚ ਬੰਗਲਾ ਦੇਸ਼ ਦੀ ਲੜਾਈ ਭਾਰਤ ਨੇ ਬਹੁਤ ਫਖਰਯੋਗ ਢੰਗ ਨਾਲ ਜਿੱਤੀ । ਕੇਵਲ ਲੜਾਈ ਹੀ ਨਹੀਂ ਜਿੱਤੀ ਸਗੋਂ ਇਕ ਲੱਖ ਦੇ ਲਗ ਭਗ ਫੌਜੀਆਂ ਨੂੰ ਜੰਗੀ ਕੈਦੀ ਬਣਾ ਕੇ ਭਾਰਤ ਲਿਆਂਦਾ । ਭਾਰਤ ਦੇ ਸ਼ਾਨਦਾਰ ਵਿਰਸੇ ਦੀ ਰਵਾਇਤ ਤੇ ਚਲਦੇ ਹੋਇਆਂ ਰਾਜ ਭਾਗ ਉਥੋਂ ਦੇ ਲੋਕਾਂ ਨੂੰ ਸੌਂਪਿਆ ਅਤੇ ਆਪਣੀਆਂ ਫੌਜਾਂ ਵਾਪਸ ਬੁਲਾਈਆਂ । ਪਾਕਿਸਤਾਨ ਨੂੰ ਵੀ ਫੌਜੀ ਵਾਪਸ ਕੀਤੇ ਅਤੇ ਬਾਵਕਾਰ ਢੰਗ ਨਾਲ ਸ਼ਿਮਲੇ ਸਮਝੌਤੇ ਰਾਹੀਂ ਦੋਸਤੀ ਅਤੇ ਅਮਨ ਅਮਾਨ ਨਾਲ ਦੋਹਾਂ ਮੁਲਕਾਂ ਦੇ ਰਹਿਣ ਵਾਸਤੇ ਰਾਹ ਪੱਧਰਾ ਕੀਤਾ । ਭਾਰਤ ਦੇ ਇਤਿਹਾਸ ਵਿਚ ਇਹ ਰਮਾਇਣ ਕਾਲ ਤੋਂ ਸ਼ਾਇਦ ਪਹਿਲੀ ਅਜਿਹੀ ਘਟਨਾ ਹੈ । ਇਹ ਜੰਗ ਅਤੇ ਅਮਨ ਦੋਹਾਂ ਦੀ ਹੀ ਜਿੱਤ ਸੀ ।

ਸ੍ਰੀਮਤੀ ਗਾਂਧੀ ਦੇ ਕਾਲ ਵਿਚ ਭਾਰਤ ਨੇ ਅੰਨ ਵਿਚ ਆਤਮ ਨਿਰਭਰਤਾ ਪ੍ਰਾਪਤ ਕੀਤੀ । ਭਾਵੇਂ ਅਜ਼ਾਦੀ ਤੋਂ ਪਿਛੋਂ ਭਾਰਤ ਵਿਚ ਇੰਡਸਟਰੀ ਅਤੇ ਖੇਤੀਬਾੜੀ ਦੇ ਖੇਤਰ ਵਿਚ ਲਗਾਤਾਰ ਹੋ ਰਹੇ ਕੰਮ, ਵਿਗਿਆਨਕ ਤਰੱਕੀ ਵੱਡੇ ਵੱਡੇ ਕਾਰਖਾਨਿਆਂ, ਡੈਮਾਂ, ਨਹਿਰਾਂ, ਬੀਜਾਂ ਯੂਨੀਵਰਸਟੀਆਂ ਦੀ ਅਗਵਾਈ ਅਤੇ ਭਾਰਤ ਅਤੇ ਖਾਸ ਕਰਕੇ ਪੰਜਾਬੀ ਲੋਕਾਂ ਦੀ ਮਿਹਨਤ ਨੇ ਭਰਵਾਂ ਯੋਗਦਾਨ ਪਾਇਆ ਪਰ ਇਹ ਮਾਨ ਸ੍ਰੀਮਤੀ ਗਾਂਧੀ ਨੂੰ ਪ੍ਰਾਪਤ ਹੋਇਆ ਕਿ ਉਹਨਾਂ ਦੇ ਸ਼ਾਸਨ ਕਾਲ ਵਿਚ ਇਹ ਹਰਾ ਇਨਕਲਾਬ ਸਿਰੇ ਚੜ੍ਹਿਆ ।

ਤਸਵੀਰ ਦੇ ਦੋਵੇਂ ਪਾਸੇ ਹੀ ਹੁੰਦੇ ਹਨ ਅਤੇ ਕੋਈ ਵਿਅਕਤੀ ਪਰੀਪੂਰਨ ਵੀ ਨਹੀਂ ਹੁੰਦਾ ਅਤੇ ਉਸਦੀ ਸ਼ਖਸੀਅਤ ਦੇ ਦੂਸਰੇ ਪਸਾਰ ਵੀ ਹੁੰਦੇ ਹਨ ਜਿਨ੍ਹਾਂ ਨੂੰ ਮੁਖਾਲਫ ਬਹੁਤ ਉਭਾਰਦੇ ਵੀ ਹਨ ਪਰ ਇਹ ਹਕੀਕਤ ਹੈ ਕਿ ਭਾਰਤ ਦੀ ਸਾਇੰਸ ਵਿਚ ਤਰੱਕੀ ਦੇ ਯਤਨਾਂ ਨੂੰ ਵੀ ਇੰਦਰਾ ਕਾਲ ਵਿਚ ਫਲ ਲਗੇ । ਭਾਰਤ ਐਟਮੀ ਦੁਨੀਆਂ ਵਿਚ ਪਰਵੇਸ਼ ਕੀਤਾ । ਭਾਰਤ ਦੇ ਹਵਾਬਾਜ਼ ਪੁਲਾੜ ਵਿਚ ਉਡੇ । ਭਾਰਤੀ ਸਾਇੰਸਦਾਨਾਂ ਨੇ ਦੱਖਣੀ ਧਰੁਵ ਤੇ ਜਾ ਕੇ ਵਿਗਿਆਨਕ ਮੁਹਿੰਮ ਕਾਮਯਾਬੀ ਨਾਲ ਸਿਰੇ ਚਾੜ੍ਹੀਆਂ ।

ਇਸੇ ਕਾਲ ਵਿਚ ਹੀ ਏਸ਼ੀਅਨ ਖੇਡਾਂ ਦਾ ਦਿੱਲੀ ਵਿਚ ਕਾਮਯਾਬ ਆਯੋਜਨ ਕੀਤਾ ਗਿਆ ਅਤੇ ਏਸ਼ੀਆ

ਦੀ ਜਵਾਨੀ ਨੇ ਜ਼ਿੱਲ੍ਹੇ ਵਿਚ ਇਕਠੇ ਹੋ ਕੇ ਭਰਾਤਰੀ ਭਾਵ, ਏਕਤਾ, ਸੰਜਮ, ਮਰਯਾਦਾ ਅਤੇ ਅਨੁਸ਼ਾਸਨ ਦਾ ਸੰਚਾਰ ਕੀਤਾ ।

ਇਸ ਵੇਲੇ ਦੁਨੀਆ ਅਮਰੀਕਨ ਅਤੇ ਰੂਸੀ ਗੁਟਾਂ ਵਿਚ ਵੰਡੀ ਪਈ ਹੈ ਪਰ ਇਕ ਤੀਸਰੀ ਆਵਾਜ਼ ਵੀ ਹੈ ਜੋ ਗੁਟ ਨਿਰਲੇਪ ਦੇਸ਼ਾਂ ਦੀ ਹੈ । ਇਸ ਵਿਚ ਸੌ ਤੋਂ ਵੀ ਵਧ ਮੁਲਕ ਹਨ ਅਤੇ ਜ਼ਿਆਦਾਤਰ ਪਿਛਲੇ ਸਮਿਆਂ ਵਿਚ ਸਾਮ-ਰਾਜੀ ਮੁਲਕਾਂ ਦੀ ਗੁਲਾਮੀ ਤੋਂ ਮੁਕਤ ਹੋਏ ਹਨ । ਇਸ ਗੁਟ ਨਿਰਲੇਪ ਲਹਿਰ ਦੀ ਸਿਖਰ ਦਿੱਲੀ ਵਿਚਲੀ ਸੱਤਵੀਂ ਚੋਟੀ ਕਾਨਫਰੰਸ ਸੀ ਜਿਸ ਵਿਚ ਸੌ ਤੋਂ ਵਧ ਮੁਲਕਾਂ ਦੇ ਚੋਟੀ ਦੇ ਸਰਬਰਾਹ ਸ਼ਾਮਲ ਹੋਏ । ਇਸ ਕਾਨਫਰੰਸ ਦੇ ਚੇਅਰ ਪਰਸਨ ਵਜੋਂ ਸ੍ਰੀਮਤੀ ਗਾਂਧੀ ਦਾ ਅਗਵਾਨੂੰ ਰੋਲ ਸਭ ਨੇ ਕਬੂਲਿਆ ਹੈ ਅਤੇ ਇਹ ਤੀਸਰੀ ਦੁਨੀਆਂ ਦੀ ਆਵਾਜ਼ ਜਿਹੜੀ ਕਿ ਬਾਕੀ ਦੋਹਾਂ ਗੁਟਾਂ ਨਾਲੋਂ ਭਾਰੀ ਹੈ ਉਸ ਨੂੰ ਬੁਲੰਦ ਕਰਨ ਦਾ ਸਿਹਰਾ ਵੀ ਸ੍ਰੀਮਤੀ ਗਾਂਧੀ ਦੇ ਸਿਰ ਹੀ ਬੱਝਾ । ਬਦੇਸ਼ਾਂ ਵਿਚ ਕੀ ਰੂਸ ਜਿਹੜਾ ਭਾਰਤ ਦਾ ਅਜ਼ਮਾਇਆ ਦੋਸਤ ਹੈ ਕੀ ਫਲਸਤੀਨੀ ਮੁਕਤੀ ਮੋਰਚਾ ਅਤੇ ਕੀ ਪੂਰਬ ਤੇ ਪੱਛਮ ਦੇ ਦੇਸ਼, ਸਭ ਥਾਵਾਂ ਤੇ ਸ੍ਰੀਮਤੀ ਗਾਂਧੀ ਦੀ ਸ਼ਖਸੀਅਤ ਬਹੁਤ ਉਭਰ ਕੇ ਸਾਹਮਣੇ ਆਈ ਅਤੇ ਉਹ ਦੁਨੀਆਂ ਦੇ ਮਹਾਨ ਨੇਤਾਵਾਂ ਵਿਚ ਗਿਣੇ ਗਏ । ਸ੍ਰੀਮਤੀ ਗਾਂਧੀ ਮਾਨ ਸਨਮਾਨ ਦੀਆਂ ਬਹੁਤ ਉੱਚੀਆਂ ਸਿਖਰਾਂ ਨੂੰ ਛੂਹੇ ।

ਸ੍ਰੀਮਤੀ ਗਾਂਧੀ ਹਿੰਮਤ ਅਤੇ ਦ੍ਰਿੜਤਾ ਦਾ ਮੁਜੱਸਮਾ ਸਨ । ਉਹ ਇਕ ਸਿਰੜੀ ਵਿਅਕਤੀ ਸਨ । ਦੁਨੀਆਂ ਨੇ ਵੇਖਿਆ ਕਿ ਜਦੋਂ ਉਹ ੧੯੭੭ ਦੀਆਂ ਚੋਣਾਂ ਵਿਚ ਬੁਰੀ ਤਰ੍ਹਾਂ ਹਾਰ ਗਏ ਤਾਂ ਉਹਨਾਂ ਦੇ ਲਗ ਭਗ ਸਾਰੇ ਹੀ ਸਾਥੀ ਉਹਨਾਂ ਦਾ ਸਾਥ ਛੱਡ ਗਏ । ਢਾਈ ਸਾਲ ਦੇ ਇਸ ਕਾਲ ਵਿਚ ਉਹਨਾਂ ਉਤੇ ਅਤੇ ਦੂਸਰੇ ਪਾਰਟੀ ਮੈਂਬਰਾਂ ਤੇ ਵੱਖ ਵੱਖ ਪਰਕਾਰ ਦੇ ਮੁਕਦਮਿਆਂ ਦੀ ਇਕ ਹਨੇਰੀ ਹੀ ਝੁਲਾ ਦਿਤੀ ਗਈ । ਕਈ ਹਾਰਟ ਫੇਲ ਹੋ ਕੇ ਮਰ ਗਏ ਕਈ ਪਾਰਟੀ ਛੱਡ ਗਏ । ਸ੍ਰੀਮਤੀ ਗਾਂਧੀ ਦਾ ਸਾਰਾ ਪਰਿਵਾਰ ਹੀ ਇਕ ਪ੍ਰਕਾਰ ਦਾ ਸੰਤਾਪ ਭੋਗ ਰਿਹਾ ਸੀ—ਪਰ ਇੰਦਰਾ ਨੇ ਵਿਰੋਧੀਆਂ ਦਾ ਡੱਟ ਕੇ ਮੁਕਾਬਲਾ ਹੀ ਨਹੀਂ ਕੀਤਾ ਸਗੋਂ ਢਾਈ ਸਾਲ ਵਿਚ ਹੀ ਉਹਨਾ ਦਾ ਤਖਤਾ ਪਲਟ ਦਿਤਾ ਅਤੇ ਮੁੜ ਕੇ ਸਤਾਹ ਦੀ ਡੋਰ ਦੋਂ ਸਲਤਨਤ ਮੜੀ ਕੰਡੀ ।

ਜ਼ਿੰਦਗੀ ਵਿਚ ਅਨੇਕਾਂ ਮਾਰੂ ਝਟਕੇ ਉਹਨਾਂ ਨੂੰ ਲਗੇ । ਬਹੁਤ ਅਜ਼ੀਜ਼ ਮਿੱਤਰ ਉਹਨਾਂ ਦੇ ਵਿਰੁਧ ਹੋਏ । ਰਾਜਿਆਂ ਦੇ ਪ੍ਰੀਵੀ ਪਰਸਾਂ ਦੀ ਰੋਕ ਅਤੇ ਬੈਂਕਾਂ ਦੇ ਰਾਸ਼ਟਰੀ ਕਰਨ ਦੇ ਮਾਮਲਿਆਂ 'ਚ ਉਹਨਾਂ ਦੇ ਸਾਹਮਣੇ ਅਪੀ ਅਪੀ ਵੋਟ ਦੀਆਂ ਹਾੜ੍ਹਾਂ ਵੀ ਆਈਆਂ ਉਹ ਮੁੜ ਡੱਟ ਜਾਂਦੇ ਤੇ ਆਪਣਾ ਟੀਚਾ ਪੂਰਾ ਕਰਦੇ । ਅਪਣੇ ਸਭ ਤੋਂ ਅਜ਼ੀਜ਼ ਪੁੱਤਰ ਸੰਜੇ ਗਾਂਧੀ ਦੀ ਦੁਖ ਭਰੀ ਮੌਤ ਦਾ ਸਦਮਾ ਵੀ ਉਹਨਾਂ ਜਰਿਆ । ਲੋਕ ਸਮਝਦੇ ਸਨ ਕਿ ਸ੍ਰੀਮਤੀ ਗਾਂਧੀ ਨੌਮਣਿਆਂ ਦੇ ਆਸਰੇ ਚਲਦੇ ਹਨ ਅਤੇ ਇਹ ਨੌਮਣੇ ਡਿਗਣ ਨਾਲ ਉਹ ਵੀ ਡਿਗਣਗੇ ਪਰ ਇਹ ਗੱਲ ਗਲਤ ਸਾਬਤ ਹੋਈ ਅਤੇ ਦੁਨੀਆ ਨੇ ਵੇਖਿਆ ਕਿ ਬਹੁਤੇ ਰਾਜਨੀਤਕਾਂ ਦੀਆਂ ਕੁਰਸੀਆਂ ਕੇਵਲ ਇੰਦਰਾ ਜੀ ਦੀ ਕ੍ਰਿਪਾ ਸਦਕਾ ਸਨ ।

ਉਹਨਾਂ ਦਾ ਘਰ ਹਮੇਸ਼ਾਂ ਮੁਲਕ ਦੇ ਦੂਰ ਨੇੜੇ ਹਿੱਸਿਆਂ ਚੋਂ ਆਏ ਲੋਕਾਂ ਲਈ ਖੁਲਾ ਰਹਿੰਦਾ ਸੀ ਅਤੇ ਉਹ ਸਦਾ ਜੁੜਦੇ ਰਹਿਣ ਵਿਚ ਵਿਸ਼ਵਾਸ ਰਖਦੇ ਸਨ ।

ਉਹ ਦੇਸ਼ ਨੂੰ ਪਿਆਰ ਕਰਦੇ ਸਨ ਅਤੇ ਇਸ ਦੀ ਅਖੰਡਤਾ ਵਾਸਤੇ ਜਤਨਸ਼ੀਲ ਸਨ । ਅਮਰੀਕਾ ਦੇ ਸਾਬਕਾ ਵਿਦੇਸ਼ ਮੰਤਰੀ ਹੈਨਰੀ ਕਸਿੰਗਰ ਨੇ ਅਪਣੀ ਸ਼ਰਧਾਂਜਲੀ ਵਿਚ ਮਾਅਰਕੇ ਦੀ ਗੱਲ ਕਹੀ । ਹੈਨਰੀ ਕਸਿੰਗਰ ਪਾਲਸੀ ਵਜੋਂ ਇੰਦਰਾ ਜੀ ਦੇ ਮੁਖਾਲਫ ਹੀ ਰਹੇ ਪਰ ਉਹਨਾ ਇਕ ਗੱਲ ਕਹੀ ਕਿ ਇੰਦਰਾ ਜੋ ਕਰਦੇ ਸਨ ਉਹ ਭਾਰਤ ਦੀ ਏਕਤਾ ਵਾਸਤੇ ਅਤੇ ਇਹਦੇ ਸਨਮਾਨ ਵਾਸਤੇ ਕਰਦੇ ਸਨ । ਸ੍ਰੀਮਤੀ ਇੰਦਰਾ ਦਾ ਵਿਛੋੜਾ ਨਿਰਸੰਦੇਹ ਅਤੇ ਦੁਖਦਾਈ ਅਤੇ ਅਫਸੋਸਨਾਕ ਹੈ ਅਤੇ ਸਦੀਆਂ ਤੱਕ ਇਹ ਮਹਿਸੂਸਿਆ ਜਾਵੇਗਾ । ਭਾਰਤ ਦੀ ਤਰੱਕੀ ਵਾਸਤੇ ਇਸਦੇ ਮਾਨ ਸਨਮਾਨ ਵਾਸਤੇ ਇਹਦੇ ਲੋਕਾਂ ਦੀ ਬਿਹਤਰੀ ਵਾਸਤੇ ਦਿਤੇ ਗਏ ਯੋਗਦਾਨ ਲਈ ਸ੍ਰੀਮਤੀ ਇੰਦਰਾ ਗਾਂਧੀ ਸਦਾ ਯਾਦ ਕੀਤੇ ਜਾਣਗੇ ।

**ਵਰਿਆਮ**

# ਸਮੇਂ ਦੀ ਪੁਕਾਰ

ਸ੍ਰੀਮਤੀ ਇੰਦਰਾ ਗਾਂਧੀ ਦੇ ਅਫਸੋਸਨਾਕ ਅਤੇ ਨਿੰਦਿਆਜਨਕ ਘਿਨਾਉਣੇ ਕਤਲ ਬਾਅਦ ਹੋਰ ਵੀ ਅਫਸੋਸਨਾਕ ਅਤੇ ਅਪਮਾਨਜਨਕ ਹਾਲਤ ਦੇਸ਼ ਦੇ ਹਿਸਿਆਂ ਅਤੇ ਦਿੱਲੀ ਵਿਚ ਵਾਪਰੇ ਹਨ। ਇਕ ਪਾਗਲਪਣ ਦਾ ਵਾਤਾਵਰਣ ਛਾਇਆ ਰਿਹਾ, ਅਣਗਿਣਤ ਜਾਨਾਂ ਦਾ ਨੁਕਸਾਨ ਹੋਇਆ ਅਤੇ ਬੇਸ਼ੁਮਾਰ ਜਾਇਦਾਦਾਂ ਦਾ ਨੁਕਸਾਨ ਹੋਇਆ ਹੈ। ਇਕ ਖਾਸ ਵਰਗ ਨੂੰ ਨਿਸ਼ਾਨਾ ਬਣਾਇਆ ਗਿਆ ਅਤੇ ਬਗੈਰ ਕਿਸੇ ਭਿੰਨ ਭੇਦ ਦੇ ਬਗੈਰ ਕਿਸੇ ਦੇ ਜਾਤੀ ਵਿਚਾਰਾਂ ਦੀ ਪਰਵਾਹ ਦੇ ਮੁਲਖਈਏ ਨੇ ਦੇਸ਼ ਨੂੰ ਅੱਗ ਲਾਈ, ਘਰ ਫੂਕੇ ਅਤੇ ਜਾਇਦਾਦਾਂ ਲੁੱਟੀਆਂ ਹਨ।

ਅਫਸੋਸ ਦੀ ਗੱਲ ਤਾਂ ਇਹ ਹੈ ਜਿਨ੍ਹਾਂ ਦਾ ਗੁਰੂਦੇਵ ਰੇਤ ਅਤੇ ਅੱਕ ਖਾ ਕੇ ਦੁਨੀਆ ਦੇ ਕੋਣੇ ਕੋਣੇ ਵਿਚ ਜਾਕੇ ਲੋਕਾਂ ਨੂੰ ਸਰਬਤ ਦੇ ਭਲੇ ਦਾ ਸੰਦੇਸ਼ ਦੇ ਜਲਦੀ ਪ੍ਰਿਥਵੀ ਵਿਚ ਠੰਡ ਵਰਤਾਉਂਦਾ ਹੋਵੇ। ਜਿਨ੍ਹਾਂ ਦੇ ਸਤਿਗੁਰੂ ਨੇ ਹਿੰਦ ਦੀ ਖਾਤਰ ਚਾਂਦਨੀ ਚੌਕ ਦਿੱਲੀ ਵਿਚ ਸ਼ਹਾਦਤ ਪਾ ਕੇ ਹਿੰਦ ਦੇ ਪਰਦੇ ਕਜੇ ਹੋਣ ਤੇ ਹਿੰਦ ਦੀ ਚਾਦਰ ਕਹਿਲਾਇਆ ਹੋਵੇ। ਜਿਨ੍ਹਾਂ ਦੇ ਸਤਿਗੁਰੂ ਬਾਰੇ ਇਹ ਮਸ਼ਹੂਰ ਹੋਵੇ ਕਿ ਪਿਤਾ ਵਾਰਿਆ, ਲਾਲ ਚਾਰੇ ਵਾਰੇ ਹਿੰਦ ਤੇਰੀ ਸ਼ਾਨ ਬਦਲੇ, ਜਿਨ੍ਹਾਂ ਦੇ ਧਰਮ ਗ੍ਰੰਥ ਵਿਚ ਭਾਰਤ ਦੇ ਜੁਗਾਂ ਦੇ ਧਾਰਮਕ ਚਿੰਤਨ ਅਤੇ ਸੰਸਕ੍ਰਿਤੀ ਦਾ ਸੋਮਾ ਭਰਿਆ ਹੋਵੇ ਜਿਦੇ ਵਿਚ ਸਭ ਜਾਤੀਆਂ ਅਤੇ ਧਰਮਾਂ ਅਤੇ ਭਾਰਤ ਦੇ ਵੱਖ ਵੱਖ ਸੂਬਿਆਂ ਦੇ ਮਹਾਂਪੁਰਖਾਂ ਦੀ ਬਾਣੀ ਇਕੱਠੀ ਹੋਵੇ, ਜਿਹੜੇ ਗਊ ਗਰੀਬ ਦੀ ਰੱਖਿਆ ਲਈ ਤੋਪਾਂ ਅਗੇ ਉਡੇ ਹੋਣ ਅਤੇ ਜਿਨ੍ਹਾਂ ਦੇਸ਼ ਦੀ ਆਜ਼ਾਦੀ ਵਾਸਤੇ ਹੱਸ ਹੱਸ ਸ਼ਹੀਦੀਆਂ ਪਾਈਆਂ ਹੋਣ ਫਾਂਸੀਆਂ ਦੇ ਰੱਸੇ ਚੁੰਮੇ ਹੋਣ ਉਹ ਮੁਜਰਮਾਂ ਦੇ ਕਟਿਹਰੇ ਵਿਚ ਖੜੇ ਹੋਣ, ਉਹ ਏਨੇ ਬਦਨਾਮ ਹੋ ਗਏ ਹੋਣ ਕਿ ਲੋਕਾਂ ਨੂੰ ਇਹ ਵੀ ਖਿਆਲ ਨਾ ਹੋਵੇ ਕਿ ਇਹ ਸਦੀਆਂ ਤੋਂ ਭਾਰਤ ਦੀ ਆਜ਼ਾਦੀ ਲਈ ਜੂਝ ਰਹੇ ਹਨ। ਇਹ ਸਿਆਸਤ ਦੀ ਗੰਦੀ ਖੇਡ ਦਾ ਹੀ ਚਮਤਕਾਰ ਹੈ। ਜਿਸ ਤਰੀਕੇ ਨਾਲ ਭੀੜਾਂ ਕੋਲੋਂ ਘਲੂਘਾਰੇ ਕਰਵਾਏ ਗਏ ਹਨ ਅਤੇ ਉਹਦੇ ਵਿਚ ਬਹੁਤ ਸਾਰੀਆਂ ਸਿਆਸੀ ਪਾਰਟੀਆਂ ਨੇ ਆਪਣੀ ਆਪਣੀ ਯੋਗਤਾ ਅਤੇ ਤਜਰਬੇ ਅਨੁਸਾਰ ਹਿੱਸਾ ਪਾਇਆ ਉਸ ਤੋਂ ਇਵੇਂ ਲਗਦਾ ਹੈ ਕਿ ਸ੍ਰੀਮਤੀ ਗਾਂਧੀ ਦੇ ਕਤਲ ਅਤੇ ਮੁਲਕੀ ਫਸਾਦ ਅਤੇ ਦੇਸ਼ ਨੂੰ ਟੁਕੜੇ ਕਰਨ ਦੀ ਵਿਉਂਤ ਇਕ ਥਾਂ ਹੀ ਬਣੀ ਹੈ। ਇਸ ਪ੍ਰਸੰਗ ਵਿਚ ਅਫਵਾਹਾਂ ਦੀਆਂ ਮਿਲਾਂ ਚਲ ਰਹੀਆਂ ਹਨ ਅਤੇ ਬਗੈਰ ਤਾਰ ਸੰਚਾਰ ਦੇ ਭਾਰਤ ਦੇ ਸਾਰਿਆਂ ਹਿਸਿਆਂ ਵਿਚ ਇਹ ਪੁਜਦੀਆਂ ਹਨ। ਜਿਨ੍ਹਾਂ ਸ੍ਰੀਮਤੀ ਇੰਦਰਾ ਗਾਂਧੀ ਦੀ ਹੱਤਿਆ ਕਰਵਾਈ ਅਤੇ ਜਿਨ੍ਹਾਂ ਲੋਕਾਂ ਨੇ ਇਸ ਕਤਲ ਦੇ ਪ੍ਰਤੀਕਰਮ ਵਜੋਂ ਇਹ ਸ਼ਰਮਨਾਕ ਘਲੂਘਾਰੇ ਵਰਤਾਏ ਹਨ ਉਹ ਸਾਰੇ ਭਾਰਤ ਦੀ ਏਕਤਾ ਦੇ ਦੁਸ਼ਮਣ ਹਨ।

ਅਸੀਂ ਜਿਥੇ ਸਰਕਾਰ ਨੂੰ ਇਹਨਾਂ ਹਾਲਤਾਂ ਵਾਸਤੇ ਦੋਸ਼ੀ ਠਹਿਰਾਉਂਦੇ ਹਾਂ ਉਥੇ ਅੰਮ੍ਰਿਤਸਰ ਦੇ ਮੋਰਚਿਆਂ ਵਾਲਿਆਂ ਨੂੰ ਵੀ ਕਹਿਣਾ ਚਾਹੁੰਦੇ ਹਾਂ ਕਿ ਆਪਣੀ ਪੀੜ੍ਹੀ ਹੇਠਾਂ ਵੀ ਸੋਟਾ ਫੇਰਨ। ਸਿੱਖਾਂ ਦੀ ਇਸ ਦੁਰਦਸ਼ਾ ਵਾਸਤੇ ਉਹ ਪੂਰੇ ਜ਼ਿੰਮੇਵਾਰ ਹਨ। ਸਿੱਖਾਂ ਦੀ ਇਜ਼ਤ ਅਤੇ ਬੇਇਜ਼ਤੀ ਜਿੰਨੀ ਉਹਨਾਂ ਦੇ ਹੱਥ ਹੈ ਹੋਰ ਕਿਸੇ ਹੱਥ ਨਹੀਂ। ਇਹਨਾਂ ਦੀ ਗੱਲ ਇਥੇ ਕੀਤੀ ਹੁੰਦੀ ਹੈ ਅੱਗ ਸੈਂਕੜੇ ਮੀਲਾਂ ਤੇ ਲਗਦੀ ਹੈ। ਪੰਜਾਬੋਂ ਬਾਹਰਲੇ ਸਿੱਖਾਂ ਦੀ ਬਾਂਹ ਨਾ ਸਰਕਾਰ ਨੇ ਫੜੀ ਹੈ ਨਾ ਸਿੱਖਾਂ ਦੀ ਦਾਅਵੇਦਾਰ ਅਕਾਲੀ ਲੀਡਰਸ਼ਿਪ ਨੇ।

ਜੇ ਸਰਕਾਰ ਨੇ ਸਿੱਖਾਂ ਦਾ ਵਿਸ਼ਵਾਸ ਜਿਤਣਾ ਹੈ ਤਾਂ ਸਿੱਖਾਂ ਨੇ ਵੀ ਭਾਰਤੀ ਲੋਕਾਂ ਦਾ ਵਿਸ਼ਵਾਸ ਜਿਤਣਾ ਹੈ। ਹੁਣ ਬਹੁਤ ਕੁਝ ਹੋ ਚੁਕਾ ਹੈ। ਠੰਡੇ ਦਿਮਾਗ ਵਾਲੀ ਅਕਲਮੰਦ ਲੀਡਰਸ਼ਿਪ ਦੀ ਲੋੜ ਹੈ। ਜੇ ਸਰਕਾਰ ਨੂੰ ਲੋੜ ਹੈ ਕਿ ਸਿੱਖਾਂ ਦੇ ਜ਼ਖਮਾਂ ਤੇ ਮਰਹਮ ਲਾਈ ਜਾਵੇ ਤਾਂ ਸਰਕਾਰ ਨੂੰ ਚਾਹੀਦਾ ਹੈ ਕਿ ਬੰਦੀ ਅਕਾਲੀਆਂ ਨੂੰ ਰਿਹਾ ਕਰਕੇ ਮੁੜ ਗਲਬਾਤ ਸ਼ੁਰੂ ਕਰੇ। ਅਕਾਲੀ ਲੀਡਰਸ਼ਿਪ ਦਾ ਵੀ ਫਰਜ਼ ਬਣਦਾ ਹੈ ਕਿ ਉਹ ਨਿੱਤ ਦੀਆਂ ਧਮਕੀਆਂ, ਦਮਗਜਿਆਂ ਤੋਂ ਬਾਜ਼ ਆਵੇ। ਸੰਵਿਧਾਨ ਫੂਕਣ, ਭਾਰਤ ਦੇ 'ਕੌਮੀ ਸਮਾਗਮਾਂ' ਅਤੇ ਕੌਮਾਂਤਰੀ ਪ੍ਰੋਗਰਾਮਾਂ ਦੀ ਬੇਪਤੀ ਕਰਨ ਦੀ ਗੱਲ ਤਜੀ ਜਾਵੇ। ਜਿਹੜੇ ਬਦੇਸ਼ਾਂ ਵਿਚ ਐਸ਼ ਦੀ ਜ਼ਿੰਦਗੀ ਬਤੀਤ ਕਰਦੇ ਕਤਲਾਂ ਬਦਲੇ ਗੁਰਦਵਾਰਿਆਂ ਵਿਚ ਲੱਖਾਂ ਪੌਂਡ ਡਾਲਰ ਦੇਣ ਦੇ ਐਲਾਨ ਕਰਦੇ ਹਨ ਉਹਨਾਂ ਸਿੱਖਾਂ ਨਾਲੋਂ ਨਾਤਾ ਹੀ ਨਾ ਤੋੜਿਆ ਜਾਵੇ ਸਗੋਂ ਉਹਨਾਂ ਦਾ ਡੱਟ ਕੇ ਵਿਰੋਧ ਕੀਤਾ ਜਾਵੇ।

ਹੁਣ ਮੌਕਾ ਹੈ ਕਿ ਨਾਅਰੇਬਾਜ਼ ਸਿਆਸਤ ਦੀ ਥਾਂ ਗੰਭੀਰ ਅਤੇ ਸੰਤੁਲਿਤ ਵਿਚਾਰਧਾਰਾ ਨੂੰ ਥਾਂ ਦਿਤੀ ਜਾਵੇ।

**—ਜਗਦੀਸ਼ ਸਿੰਘ**

# ਪ੍ਰੀਤ ਦੇ ਪਾਂਧੀ

—ਰਾਜਿੰਦਰ ਪਰਦੇਸੀ—

ਇਹ ਝੱਖੜ ਨਫ਼ਰਤਾਂ ਦੇ ਹੁਣ ਝੁਲਾਏ ਜਾ ਨਹੀਂ ਸਕਣੇ।
ਅਸਾਡੀ ਪ੍ਰੀਤ ਦੇ ਦੀਵੇ ਬੁਝਾਏ ਜਾ ਨਹੀਂ ਸਕਣੇ।

ਤੁਸੀਂ ਕੋਸ਼ਿਸ਼ ਬੜੀ ਕੀਤੀ ਅਸੀਂ ਲੜ ਲੜ ਕੇ ਮਰ ਜਾਈਏ।
ਤੇ ਰੰਗ ਇਸ ਖ਼ੂਨ ਸਾਂਝੇ ਦਾ ਅਸੀਂ ਬਦਰੰਗ ਕਰ ਜਾਈਏ।
ਨਹੀਂ, ਹਰਗਿਜ਼ ਨਹੀਂ ਹੋਣਾ ਜੁਦਾ ਨਹੁੰ ਮਾਸ ਦੇ ਨਾਲੋਂ,
ਦੋ ਹਿੱਸੇ ਹੁਣ ਸਰੀਰ ਇਕ ਦੇ ਬਣਾਏ ਜਾ ਨਹੀਂ ਸਕਣੇ।
ਅਸਾਡੀ ਪ੍ਰੀਤ ਦੇ ਦੀਵੇ ਬੁਝਾਏ ਜਾ ਨਹੀਂ ਸਕਣੇ।

ਅਸੀਂ ਤਾਂ ਪ੍ਰੀਤ ਦੇ ਪਾਂਧੀ ਅਸੀਂ ਮਹਿਕਾਂ ਦੇ ਜਾਏ ਹਾਂ।
ਅਸੀਂ ਘਰ ਘਰ ਮੁਹੱਬਤ ਦੀ ਸੁਗੰਧੀ ਦੇਣ ਆਏ ਹਾਂ।
ਹੰਢਾਈ ਮਹਿਕ ਹੈ ਰਲ ਮਿਲ ਅਸੀਂ ਜਿਸ ਬਾਗ਼ ਦੇ ਅੰਦਰ,
ਕਿ ਖ਼ਾਰ ਉਸ ਬਾਗ਼ ਵਿਚ ਹਰਗਿਜ਼ ਉਗਾਏ ਜਾ ਨਹੀਂ ਸਕਣੇ।
ਇਹ ਝੱਖੜ ਨਫ਼ਰਤਾਂ ਦੇ ਹੁਣ ਝੁਲਾਏ ਜਾ ਨਹੀਂ ਸਕਣੇ।

ਉਤਾਂਹ ਉਠ ਕੇ ਮਜ਼੍ਹਬਾਂ ਤੋਂ ਕਰੋ ਇਨਸਾਨੀਅਤ ਪੈਦਾ।
ਪਛਾਣੋ ਉਸ ਹਵਾ ਨੂੰ ਜਿਸ ਕਰੀ ਹੈਵਾਨੀਅਤ ਪੈਦਾ।
ਫੜੋ ਘੁਟ ਕੇ, ਫੜੋ ਘੁਟ ਕੇ, ਮੁਹੱਬਤ ਦੇ ਪਲਾਂ ਨੂੰ ਹੁਣ,
ਉਬਲ ਕੇ ਤੁਰ ਗਏ ਜੇਕਰ ਮੁੜਾਏ ਜਾ ਨਹੀਂ ਸਕਣੇ।
ਜਦੋਂ ਇਹ ਰੁਸ ਗਏ ਹਾਸੇ ਮਨਾਏ ਜਾ ਨਹੀਂ ਸਕਣੇ।

ਜ਼ਰਾ ਸੋਚੋ ਕਿ ਪੰਜਾ ਸਾਹਿਬ ਤੇ ਕਿਥੇ ਹੈ ਨਨਕਾਣਾ।
ਉਹ ਵੇਲਾ ਹੱਥ ਨਹੀਂ ਆਇਆ ਇਹ ਵੇਲਾ ਹੱਥ ਨਹੀਂ ਆਣਾ।
ਅਸੀਂ ਗ਼ਲਤੀ ਪੁਰਾਣੀ ਫਿਰ ਨਾ ਦੁਹਰਾਈਏ ਨਾ ਦੁਹਰਾਈਏ,
ਜੋ ਕੰਡਾ ਬਣ ਗਏ ਬੰਨੇ ਮਿਟਾਏ ਜਾ ਨਹੀਂ ਸਕਣੇ।
ਤੇ ਫਿਰ ਦੀਵੇ ਮੁਹੱਬਤ ਦੇ ਜਗਾਏ ਜਾ ਨਹੀਂ ਸਕਣੇ।

ਅਸੀਂ ਮਸ਼ਹੂਰ ਹਾਂ ਦੁਨੀਆਂ 'ਚ ਆਪਣੀ ਖੁਲ੍ਹਦਿਲੀ ਕਰਕੇ,
ਅਸਾਡੇ ਸੀਨਿਆਂ ਅੰਦਰ ਸਦਾ ਪੰਜਾਬੀਅਤ ਧੜਕੇ।
ਚਲੋ 'ਪਰਦੇਸੀ'' ਰਲ ਮਿਲ ਕੇ ਦਿਓ ਹੋਕਾ ਮੁਹੱਬਤ ਦਾ,
ਇਹ ਵਿਹਲੂ ਡੰਗ ਹੁਣ ਸੱਪੋਂ ਲਗਾਏ ਜਾ ਨਹੀਂ ਸਕਣੇ।
ਅਸਾਡੀ ਪ੍ਰੀਤ ਦੇ ਦੀਵੇ ਬੁਝਾਏ ਜਾ ਨਹੀਂ ਸਕਣੇ।

ਦੋ ਗੀਤ

## ਸਾਡੇ ਰਹਿਬਰੋ ਸੁਣੋ

—ਸੁਰਿੰਦਰ ਸਾਗਰ

ਇਹ ਕੀ ਬੀਹੀ ਬੀਹੀ ਬੀਤਿਆ ਏ ਵਾਕਾ—
ਵਾਕਾ ਵੇ ਸਾਡੇ ਰਹਿਬਰੋ ਸੁਣੋ।
ਪਿਆ ਲੋਕਤਾ ਦੇ ਘਰ ਵਿਚ ਡਾਕਾ —
ਡਾਕਾ ਵੇ ਸਾਡੇ ਰਹਿਬਰੋ ਸੁਣੋ ॥

ਕੌਮ ਦੀ ਤੁਹਾਡੇ ਹਥ ਦਿੱਤੀ ਸੀ ਮੁਹਾਰ ਵੇ
ਲੱਗੀਆਂ ਸੀ ਛਾਵਾਂ, ਠੰਡੀ ਮਿੱਠੀ ਫੁਹਾਰ ਵੇ
ਦਿੱਤਾ ਤੱਤੇ ਤੱਤੇ ਲਹੂ ਦਾ ਛੜਾਕਾ—
ਛੜਾਕਾ ਵੇ ਸਾਡੇ ਰਹਿਬਰੋ ਸੁਣੋ ॥

ਪਿੰਡ ਪਿੰਡ-ਸ਼ਹਿਰ ਸ਼ਹਿਰ ਡੁੱਲ੍ਹਿਆ ਏ ਕਹਿਰ ਵੇ
ਘੋਲ 'ਤੀ ਹਵਾਵਾਂ ਵਿਚ ਦੋਖੀਆਂ ਨੇ ਜ਼ਹਿਰ ਵੇ
ਪਿੰਡੇ ਮੌਸਮਾਂ ਦੇ ਪੈ ਗਿਆ ਏ ਪਾਲਾ—
ਪਾਲਾ ਵੇ ਸਾਡੇ ਰਹਿਬਰੋ ਸੁਣੋ ॥

ਸਾਖਤਾ ਸਬੂਤਾ ਸਾਡਾ ਸਾਕ, ਸਾਂਝਾ ਸੀਰ ਵੇ
ਤੇਰਾ ਸਾਡੇ ਦਿਲਾਂ ਵਿਚ ਵੱਟ ਨਾ ਲਕੀਰ ਵੇ
ਸਾਰਾ ਉੱਤੇ ਏੱਤੇ ਕਿਧਰੇ ਧਮਾਕਾ—
ਧਮਾਕਾ ਵੇ ਸਾਡੇ ਰਹਿਬਰੋ ਸੁਣੋ ॥

ਵੇਲੇ ਸਿਰ ਸੋਚ ਲਵੋ ਕੋਈ ਤਦਬੀਰ ਵੇ
ਹੋ ਨਾ ਜਾਵੇ ਸਾਡਾ ਭਾਈਚਾਰਾ ਲੀਰੋ ਲੀਰ ਵੇ
ਕਿਤੇ ਰੂਪ ਨਾ ਵਟਾ ਲਏ ਸਾਡਾ ਖ਼ਾਕਾ—
ਖ਼ਾਕਾ ਵੇ ਸਾਡੇ ਰਹਿਬਰੋ ਸੁਣੋ ॥

## ਕੌਣ ਖੋਦਦੈ ਖਾਈਆਂ

ਕਿਸ ਦੁੱਖੀ ਦੀ ਡੋਰ ਨਚਾਉਂਦੀ
ਇਉਂ ਪਟਿਆਂ ਤੇ ਪੱਗਾਂ ਨੂੰ ?
ਕਿਸ ਸਾਜ਼ਸ਼ ਦੀ ਛਮਕ ਦੋਸਤੋ
ਹਕਦੀ ਸਾਨੂੰ ਵੱਗਾਂ ਨੂੰ ?

ਕੌਣ ਖੋਦਦੈ ਖਾਈਆਂ ਘਾਤੋਂ
ਕੌਣ ਵਧਾਉਂਦੈ ਪਾੜੇ
ਭਾਈਚਾਰੇ ਦੇ ਖੇਤਾਂ ਵਿਚ
ਕੌਣ ਬੀਜਦੈ ਸਾੜੇ
ਕੌਣ ਹਵਾਵਾਂ ਚੰਦੀ ਜਾਂਦੈ
ਇਹਨਾਂ ਮਾਰੂ ਅੱਗਾਂ ਨੂੰ ?

ਕੋਈ ਤਾਂ ਹੈ ਜੋ ਸਾਡਾ ਅੰਬਰ
ਸਾਡੀ ਧਰਤੀ ਵੇਚੇ
ਕੋਈ ਤਾਂ ਹੈ ਜੋ ਸਾਡੀ ਅੱਗ ਤੇ
ਆਪਣਾ ਲਾਲਚ ਸੇਕੇ
ਆਪਣੇ ਦੰਭ ਲਈ ਲਾਵੇ ਲੂਤੀ
ਸਾਨੂੰ ਲਾਈਲੱਗਾਂ ਨੂੰ ॥

ਟਾਲੋ ਕਿੰਨੇ ਜ਼ਖਮ ਹੋਰ
ਭਾਈਵੰਦੀ ਨੇ ਸਹਿਣੇ
ਖੰਡੇ ਨੇ ਬੰਦੇ ਤੋਂ ਹਾਲੇ
ਕੀ ਕੀ ਬਦਲੇ ਲੈਣੇ
ਕਦ ਇਨਸਾਨੀ-ਤੱਤ ਨੇ ਛੂਹਣੇ
ਘੋਰ ਸਮਾਜੀ ਠੱਗਾਂ ਨੂੰ ?

—ਸਕੱਤਰ ਐਸ਼ਲਾਬਾਦ ਮਿਉਂਸਪਲਟੀ,
(ਸਹਸਾ)

# ਉਹ ਹੈ ਕੌਣ ਸੀ ?

—ਕੁਲਵੰਤ ਸਿੰਘ ਵਿਰਕ

ਇਹ ੧੯੭੯ ਦੀ ਗੱਲ ਹੈ। ਪੰਜਾਬ ਵਿਚ ਅਕਾਲੀ-ਜਨਤਾ ਸਰਕਾਰ ਦਾ ਰਾਜ ਸੀ। ਪਰਕਾਸ਼ ਸਿੰਘ ਬਾਦਲ ਮੁਖ ਮੰਤਰੀ ਸੀ ਤੇ ਮੈਂ ਉਹਨਾਂ ਦਾ ਪ੍ਰੈਸ ਸਕੱਤਰ ਸਾਂ। ਇਹ ਨਿਯੁਕਤੀ ਕਿਸ ਤਰ੍ਹਾਂ ਹੋ ਗਈ ਮੈਨੂੰ ਅਜੇ ਤਕ ਪੱਕੀ ਤਰ੍ਹਾਂ ਪਤਾ ਨਹੀਂ ਲਗਾ। ਮੇਰਾ ਅੰਦਾਜ਼ਾ ਹੈ ਕਿ ਬਾਦਲ ਸਾਹਿਬ ਨੇ ਸ਼ਾਇਦ ਕੁਲਦੀਪ ਨਈਅਰ ਨੂੰ ਪੁਛਿਆ ਹੋਵੇ ਕਿ ਇਸ ਕੰਮ ਲਈ ਕੌਣ ਠੀਕ ਰਹੇਗਾ। ਤੇ ਉਸ ਨੇ ਮੇਰਾ ਨਾਂ ਲੈ ਦਿਤਾ ਹੋਵੇ। ਕਿਉਂ ਕਿ ਮੈਂ ਸਾਰੀ ਉਮਰ ਇਸ ਤਰ੍ਹਾਂ ਦਾ ਕੰਮ ਹੀ ਕਰਦਾ ਰਿਹਾ ਸਾਂ। ਕਹਾਣੀਆਂ ਲਿਖਣਾ ਔਵਰ-ਟਾਈਮ ਲਾਣ ਵਾਂਗ ਸੀ। ਜਨਤਾ ਸਰਕਾਰ ਵਿਚ ਕੁਲਦੀਪ ਨਈਅਰ ਦੀ ਬੜੀ ਪੈਂਠ ਸੀ। ਏਥੋਂ ਤਕ ਕਿ ਪਿਛੋਂ ਇਕ ਮਖੌਲ ਚਲਿਆ ਕਿ ਜੇ ਕਿਸੇ ਕੇਂਦਰੀ ਵਜ਼ੀਰ ਨੇ ਅਸਤੀਫਾ ਦੇਣਾ ਹੋਵੇ ਤਾਂ ਉਹ ਪਹਿਲਾਂ ਕੁਲਦੀਪ ਨਈਅਰ ਨੂੰ ਦਸ ਦੇਵੇ ਤਾਂ ਕਿ ਉਹ ਪਹਿਲਾਂ ਇੰਡੀਅਨ ਐਕਸਪਰੈਸ ਅਖਬਾਰ ਵਿਚ ਛਾਪ ਕੇ ਫੇਰ ਪਰਧਾਨ ਮੰਤਰੀ ਨੂੰ ਕਹਿ ਕੇ ਉਸ ਦਾ ਅਸਤੀਫਾ ਵਾਪਸ ਕਰਵਾ ਸਕੇ। ਇਹ ਵੀ ਹੋ ਸਕਦਾ ਹੈ ਕਿ ਬਾਦਲ ਸਾਹਿਬ ਨੂੰ ਇਹ ਸਲਾਹ ਸਰਦਾਰ ਖੁਸ਼ਵੰਤ ਸਿੰਘ ਨੇ ਦਿਤੀ ਹੋਵੇ। ਮੈਂ ਕਦੀ ਇਹ ਪਤਾ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਕਿ ਇਹ ਕੰਮ ਕਿਸ ਤਰ੍ਹਾਂ ਹੋਇਆ ਕਿਉਂਕਿ ਮੈਨੂੰ ਆਪ ਇਸ ਵਿਚ ਕੋਈ ਸਵਾਦ ਨਾ ਆਇਆ ਤੇ ਮੈਂ ਆਪਣੇ ਆਪ ਨੂੰ ਇਕ ਬੋਝ ਹੇਠਾਂ ਆਇਆ ਸਮਝਦਾ ਸਾਂ ਤੇ ਮਨਿਸਟਰੀ ਟੁਟਣ ਤੇ ਜਦੋਂ ਇਹ ਨੌਕਰੀ ਖਤਮ ਹੋਈ ਤਾਂ ਮੈਂ ਸ਼ੁਕਰ ਮਨਾਇਆ।

ਇਸ ਨੌਕਰੀ ਵਿਚ ਕਈ ਹਾਸੇ ਵਾਲੀਆਂ ਗੱਲਾਂ ਹੋਈਆਂ, ਜਿਨ੍ਹਾਂ ਵਿਚੋਂ ਇਕ ਮੈਂ ਏਥੇ ਦਸਣਾ ਚਾਹੁੰਦਾ ਹਾਂ। ਮੇਰਾ ਇਕ ਕੰਮ ਇਹ ਸੀ ਕਿ ਜਦੋਂ ਬਾਦਲ ਸਾਹਿਬ ਨੇ ਕਿਸੇ ਥਾਂ ਭਾਸ਼ਨ ਦੇਣਾ ਹੋਵੇ ਤਾਂ ਮੈਂ ਲਿਖ ਕੇ ਦਸਾਂ ਕਿ ਉਥੇ ਕੀ ਕਿਹਾ ਜਾ ਸਕਦਾ ਹੈ ਜਾਂ ਕੀ ਕਹਿਣਾ ਚਾਹੀਦਾ ਹੈ। ਜੇ ਮੌਕਾ ਰਸਮੀ ਜਿਹਾ ਹੁੰਦਾ ਜਿਵੇਂ ਕੋਈ ਕਾਨਫਰੰਸ ਤਾਂ ਭਾਸ਼ਨ ਅਖਰ ਅਖਰ ਹੀ ਲਿਖ ਦਿਤਾ ਜਾਂਦਾ ਸੀ।

ਪਰੈਸ ਸਕੱਤਰ ਦਾ ਇਕੋ ਹੀ ਅਸਾਮੀ ਸੀ। ਮੁਖ ਮੰਤਰੀ ਦਾ ਹੋਰ ਕੋਈ ਗੜਵਈ ਇਹ ਕੰਮ ਜਾਣਦਾ ਨਹੀਂ ਸੀ। ਇਸਲਈ ਇਸ ਗੱਲ ਬਾਰੇ ਬਹੁਤ ਘਬਰਾਹਟ ਰਹਿੰਦੀ ਸੀ ਕਿ ਮੇਰਾ ਕੰਮ ਹੋ ਕੇ ਮੁਖ ਮੰਤਰੀ ਕੋਲ ਪਹੁੰਚਿਆ ਹੈ ਕਿ ਨਹੀਂ। ਦੌਰੇ ਉਤੇ ਜਾਣ ਤੋਂ ਪਹਿਲਾਂ ਇਸ ਗੱਲ ਬਾਰੇ ਤਸੱਲੀ ਕਰ ਲਈ ਜਾਂਦੀ ਸੀ। ਜੇ ਕੰਮ ਤਿਆਰ ਨਾ ਹੁੰਦਾ ਤਾਂ ਮੈਂ ਕਹਿ ਦਿੰਦਾ ਕਿ ਕਰ ਕੇ ਪਿਛੋਂ ਜਿਥੇ ਮੁਖ ਮੰਤਰੀ ਦਾ ਡੇਰਾ ਹੋਵੇਗਾ ਉਥੇ ਚਪੜਾਸੀ ਹਥ ਅਪੜਾ ਦਿਆਂਗਾ। ਮੁਖ ਮੰਤਰੀ ਦੇ ਡੇਰੇ ਬਾਰੇ ਪੁਲਸ ਦੇ ਸਪਾਹੀਆਂ ਤਕ ਨੂੰ ਵੀ ਪਤਾ ਹੁੰਦਾ। ਰੇਡੀਓ ਟੈਲੀਫੋਨ ਤੇ ਵਾਕੀ ਟਾਕੀ ਦੀ ਮਿਹਰਬਾਨੀ ਕਰਕੇ। ਕਦੀ ਕਦੀ ਜਦੋਂ ਸੜਕ ਤੇ ਖਲੋਤੇ ਕਿਸੇ ਸਿਪਾਹੀ ਨੂੰ ਪੁਛਣਾ ਤਾਂ ਉਸ ਨੇ ਕਹਿਣਾ ਫਲਾਣੇ ਪਿੰਡ ਵਿਚ ਰੋਟੀ ਖਾਣ ਪਿਛੋਂ ਹੁਣ ਹੱਥ ਧੋ ਰਹੇ ਹਨ। ਕਈ ਵਾਰ ਜਦੋਂ ਮੈਂ ਘਰ ਟੈਲੀਫੋਨ ਕਰਨਾ ਤਾਂ ਜਵਾਬ ਮਿਲਣਾ ਕਿ 'ਪਹੁੰਚਣ ਹੀ ਵਾਲੇ ਨੇ, ਮੋਰਿੰਡਾ ਲੰਘ ਆਏ ਨੇ।'

ਇਕ ਦਿਨ ਸਵੇਰੇ ਸਵੇਰੇ ਮੈਂ ਜਾਗ ਕੇ ਅਜੇ ਬਿਸਤਰੇ ਵਿਚ ਹੀ ਪਿਆ ਸਾਂ। ਕਮੇਟੀ ਵਿਚ ਕੁਝ ਖੜਾਕ ਹੋ ਰਿਹਾ ਸੀ। ਮੇਰੀ ਵਹੁਟੀ ਚਾਹ ਬਣਾ ਰਹੀ ਸੀ। ਮੈਂ ਰਾਤ ਦੇਰ ਤਕ ਕੰਮ ਖਤਮ ਕਰਕੇ ਚਿਰਕਾ ਜਿਹਾ ਘਰ ਆਇਆ ਸਾਂ ਤੇ ਥਕਿਆ ਥਕਿਆ ਮਹਿਸੂਸ ਕਰ ਰਿਹਾ ਸਾਂ।

ਤਾਂਹੀਓਂ ਟੈਲੀਫੋਨ ਦੀ ਘੰਟੀ ਵਜੀ। ਇਹ ਦਿੱਲੀ ਦੇ ਪੰਜਾਬ ਭਵਨ ਤੋਂ ਸੀ ਜਿਥੇ ਮੁਖ ਮੰਤਰੀ ਠਹਿਰੇ ਹੋਏ ਸਨ। ਇਕ ਗੜਵਈ ਬੜੇ ਫਿਕਰ ਨਾਲ ਪੁਛ ਰਿਹਾ ਸੀ ਕਿ ਮੁਖ ਮੰਤਰੀ ਦੀ ਤਕਰੀਰ ਨਹੀਂ ਪਹੁੰਚੀ ਜਿਹੜੀ ਉਨ੍ਹਾਂ ਦੋ ਤਿੰਨ ਘੰਟਿਆਂ ਨੂੰ ਦੇਣੀ ਸੀ।

ਮੇਰੀ ਵਹੁਟੀ ਚਾਹ ਲੈ ਕੇ ਅੰਦਰ ਆ ਗਈ। "ਦਿੱਲੀ ਨਹੀਂ ਪਹੁੰਚੀ ਅਜੇ ਤਕ ?" ਮੈਂ ਘਬਰਾ ਕੇ ਪੁਛਿਆ। "ਮੈਂ ਤੇ ਰਾਤੀਂ ਹੀ ਘਲ ਦਿਤੀ ਸੀ। ਇਸੇ ਕਰਕੇ ਘਰ ਵੀ ਲੇਟ ਆਇਆ।" ਮੈਂ ਹੋਰ ਵਿਸਥਾਰ ਦਸਿਆ। ਮੇਰੀ ਵਹੁਟੀ ਵੀ ਹੁਣ ਇਹ ਸੁਣ ਰਹੀ ਸੀ।

ਗੜਵਈ ਹੋਰ ਵੀ ਘਬਰਾ ਗਿਆ। ਉਸ ਨੇ ਕਿਹਾ ਕਿਸੇ ਸਿਆਣੇ ਬਾ-ਇਤਬਾਰ ਆਦਮੀ ਹੱਥ ਘਲਣੀ ਚਾਹੀਦੀ ਸੀ।

"ਬਹੁਤ ਸਿਆਣਾ ਤੇ ਬਾ-ਇਤਬਾਰ ਆਦਮੀ ਹੈ। ਦਿੱਲੀ ਦਾ ਚੱਪਾ ਚੱਪਾ ਜਾਣਦਾ ਹੈ।" ਮੈਂ ਜ਼ੋਰ ਦੇ ਕੇ ਕਿਹਾ "ਕਹਿੰਦਾ ਸੀ ਮੈਂ ਸਵੇਰੇ ਸਵੇਰੇ ਹੀ ਅਪੜਾ ਦਿਆਂਗਾ।

ਗੜਵਈ ਦੀ ਅਜੇ ਵੀ ਤਸੱਲੀ ਨਹੀਂ ਹੋਈ ਸੀ।

ਉਸ ਸਮਝ ਨਹੀਂ ਆ ਰਹੀ ਸੀ ਕਿ ਉਹ ਨੂੰ ਮੁਖ ਮੰਤਰੀ ਨੂੰ ਕੀ ਜਵਾਬ ਦੇਵੇ। ਉਸ ਨੇ ਫਿਰ ਪੁਛਿਆ ਕਿ ਬੱਸ ਵਿਚ ਘਲੀ ਸੀ ਕਿ ਗੱਡੀ ਵਿਚ।

"ਗੱਡੀ ਵਿਚ", ਮੈਂ ਕਿਹਾ। "ਰਾਤ ਦੀ ਬੱਸ ਦਾ ਕੀ ਭਰੋਸਾ। ਪਹੁੰਚੇ ਪਹੁੰਚੇ, ਨਾ ਪਹੁੰਚੇ ਨਾ ਪਹੁੰਚੇ।"

ਦਿੱਲੀ ਵਾਲੇ ਧੰਦੇ ਦੀ ਅਜੇ ਵੀ ਤਸੱਲੀ ਨਹੀਂ ਸੀ ਹੋਈ। "ਅਸੀਂ ਤੇ ਬੜੀ ਮੁਸ਼ਕਲ ਵਿਚ ਫਸ ਗਏ ਹਾਂ" ਉਸ ਨੇ ਕਿਹਾ ਤੁਸੀਂ ਆਪ ਹੀ ਕਾਰ ਵਿਚ ਲੈ ਕੇ ਆ ਜਾਣਾ ਸੀ।"

"ਇਸ ਕੰਮ ਲਈ ਕਾਰ ਦਾ ਪਟਰੋਲ ਫੂਕਣ ਦੀ ਕੀ ਲੋੜ ਸੀ।" ਮੈਂ ਕਿਹਾ "ਉਹ ਬੰਦਾ ਵੀ ਮੇਰੇ ਵਰਗਾ ਹੀ ਹੈ। ਕੋਈ ਫਿਕਰ ਨਾ ਕਰੋ। ਹੁਣੇ ਪਹੁੰਚੀ ਲਓ" ਤੇ ਮੈਂ ਟੈਲੀਫੋਨ ਰਖ ਦਿਤਾ।

ਜਦੋਂ ਮੈਂ ਵਹੁਟੀ ਦੇ ਹਥੋਂ ਚਾਹ ਫੜਨ ਲਗਾ ਤਾਂ ਮੈਂ ਵੇਖਿਆ ਉਹ ਹੋਰ ਦੀ ਹੋਰ ਹੀ ਹੋਈ ਹੋਈ ਸੀ, ਅਸਲੋਂ ਲਾਲ ਪੀਲੀ।

"ਇਹ ਕੁੜੀ ਕੌਣ ਸੀ ਜਿਸ ਬਾਰੇ ਗੱਲ ਹੋ ਰਹੀ ਸੀ? ਉਸ ਨੇ ਰਊਬ ਨਾਲ ਪੁਛਿਆ।

"ਕੁੜੀ ਕਿਹੜੀ?" ਮੈਂ ਹੈਰਾਨ ਹੋ ਕੇ ਪੁਛਿਆ, "ਚਾਲਾਕੀਆਂ ਛੱਡ ਦੇ। ਹੁਣ ਸਮਝ ਆਈ ਹੈ ਕਿ ਤੂੰ ਰਾਤੀਂ ਚਿਰਕਾ ਕਿਉਂ ਆਇਆ ਸੈਂ।"

"ਰਾਤੀਂ ਤੇ ਮੁਖ ਮੰਤਰੀ ਦੀ ਤਸਵੀਰ ਪ੍ਰੈਸ ਵਿਚ ਛਪਵਾਣੀ ਸੀ। ਮੈਂ ਉਥੇ ਬੈਠਾ ਰਿਹਾ।" ਮੈਂ ਸਫਾਈ ਦਿਤੀ।"

"ਇਨ੍ਹਾਂ ਗੱਲਾਂ ਦਾ ਹੁਣ ਕੀ ਫਾਇਦਾ ਜਦੋਂ ਮੈਂ ਸਭ ਕੁਝ ਆਪਣੀ ਕੰਨੀ ਸੁਣ ਲਿਆ ਹੈ। "ਪਹੁੰਚੀ ਨਹੀਂ ਅਜੇ ਤੱਕ?" "ਮੈਂ ਤੇ ਰਾਤੀਂ ਘਲ ਦਿਤੀ ਸੀ।" "ਬਹੁਤ ਸਿਆਣਾ ਤੇ ਬਾ-ਇਤਬਾਰ ਆਦਮੀ ਨਾਲ।" "ਕਹਿੰਦਾ ਸੀ ਮੈਂ ਸਵੇਰੇ ਸਵੇਰੇ ਅਪੜਾ ਦਿਆਂਗਾ" "ਕੋਈ ਫਿਕਰ ਨਾ ਕਰੋ" "ਹੁਣੇ ਪਹੁੰਚੀ ਲਓ।" ਤੇ ਫਿਰ ਪੁਛਦਾ ਹੈ ਕੁੜੀ ਕਿਹੜੀ?

ਮੈਂ ਹਥ ਮੰਨ ਲਏ। ਪੰਜਾਬੀ ਵਿਚ ਦੋ ਹੀ ਲਿੰਗ ਹਨ, ਪੁਲਿੰਗ ਤੇ ਇਸਤਰੀ ਲਿੰਗ। ਮੁਖ ਮੰਤਰੀ ਦੀ ਤਸਵੀਰ ਇਸਤਰੀ ਲਿੰਗ ਹੈ। ਅੰਗਰੇਜ਼ੀ ਦੀ ਗੱਲ ਹੋਰ ਹੈ। ×

# ਦੋ ਗ਼ਜ਼ਲਾਂ

—ਗੁਰਭਜਨ ਗਿੱਲ

੧

ਵਗਦਾ ਦਰਿਆ ਉਸ ਕੰਢੇ ਸਾਰੇ ਪੱਤਣ ਯਾਦ ਨੇ।
ਬਚਪਨੇ ਵਿਚ ਜੋ ਉਸਾਰੇ ਕਾਗਜ਼ੀ ਘਰ ਯਾਦ ਨੇ।
ਇਕ ਦਰਿਆ ਪਾਰ ਕਰਕੇ ਦੂਸਰੇ ਕੰਢੇ ਖਲੋ,
ਪਰਤਦੇ ਯਾਰਾਂ ਦੀਆਂ ਅੱਖਾਂ ਤੇ ਅੱਥਰ ਯਾਦ ਨੇ।
ਖੁਦਕਸ਼ੀ ਤੇ ਰਾਤ ਦਿਨ ਭਾਵੇਂ ਅਸਾਡਾ ਬੀਤਿਐ,
ਨਿੱਕੇ ਨਿੱਕੇ ਚਾਅ ਕੁਆਰੇ ਹਾਲੇ ਤੀਕਰ ਯਾਦ ਨੇ।
ਪਹਿਲੇ ਖ਼ਤ ਤੋਂ ਬਾਦ ਭਾਵੇਂ ਤੂੰ ਕਦੇ ਲਿਖਿਆ ਨਹੀਂ,
ਉਹ ਪੁਰਾਣੇ ਜਗਦੇ ਬੁਝਦੇ ਸਾਰੇ ਅੱਖਰ ਯਾਦ ਨੇ।
ਦੋਸਤਾਂ ਤੇ ਦੁਸ਼ਮਣਾਂ ਵਿਚ ਫਰਕ ਤਾਂ ਦਿਸਦਾ ਨਹੀਂ,
ਤਾਅਨੇ ਮਿਹਣੇ ਕੁਹਾੜਾਂ ਨਸ਼ਤਰ ਹੀ ਨਸ਼ਤਰ ਯਾਦ ਨੇ।
ਸ਼ਹਿਰ ਦੇ ਜੰਗਾਲ ਨੇ ਰੂਹਾਂ ਨੂੰ ਭਾਵੇਂ ਖਾ ਲਿਆ,
ਛੱਲਿਆਂ ਦੇ ਖੇਤ ਵਿਚ ਚੁਗਦੇ ਕਬੂਤਰ ਯਾਦ ਨੇ।
ਡੇਰਾ ਬਾਬਾ ਨਾਨਕੋਂ ਕੋਠੇ ਤੇ ਚੜ੍ਹ ਕੇ ਦਿਸਦੇ ਨੇ,
ਜਿਸਮ ਨਾਲੋਂ ਕਤਰ ਕੇ ਸੁੱਟੇ ਗਏ ਪਰ ਯਾਦ ਨੇ।

੨

ਕਾਫ਼ਲਿਆਂ ਦਾ ਸਾਥ ਤਜਿਆ ਕੀ ਰਾਹ ਵਿਚ ਉੱਗੀਆਂ ਛਾਵਾਂ ਨਾਲ
ਕਦਮ ਜਲ ਕੇ ਜਿਨ੍ਹਾਂ ਤੁਰਨਾ, ਭਰ ਵਗਦੇ ਦਰਿਆਵਾਂ ਨਾਲ।
ਅੱਜ ਤੇਰੇ ਮੂੰਹ ਗੀਤ ਨਹੀਂ ਹੈ ਜਿਹੜਾ ਵੀ ਉਪਰਾਮ ਜਿਹਾ,
ਤੈਨੂੰ ਤਾਂ ਸੀ ਗਹਿਣੀ ਇਹਨੀ ਅੱਗ ਵਰੋਸੀਆਂ ਵਾਵਾਂ ਨਾਲ।
ਧਰਤ, ਸਮੁੰਦਰ, ਦਰਿਆ ਸਹਿਰਾ ਪੰਖੂਆਂ ਦੀ ਸਰਗਮ ਵਰ੍ਹੇ,
ਪੱਤਾ ਪੱਤਾ ਵਿੰਨਿਆ ਦਿਲ ਹੈ, ਹਉਕੇ ਖਲਦੀਆਂ ਆਹਾਂ ਨਾਲ
ਸ਼ੀਸ਼ੇ ਸਨਮੁਖ ਰੋਜ਼ ਖਲੋ ਕੇ ਮੇਰਾ ਬੁੱਤ ਘਬਰਾਉਂਦਾ ਹੈ,
ਆਪਣਾ ਆਪ ਪਰਖਣਾ ਚਾਹਵੇ, ਸੌਖੀਆਂ ਤੰਗੀਆਂ ਸਾਹਵਾਂ ਨਾਲ
ਦਿੱਲੀ-ਦੱਖਣ ਜਾਪਣ ਮਗਰੋਂ ਘਰ ਵਿਚ ਅਪਣੇ ਪਲੋਂ ਜਾਈਏ,
ਛਾਵਾਂ ਖਾਤਰ ਜੁੜ ਜਾਨੇ ਆਂ, ਨਿੱਕੀਆਂ ਨਿੱਕੀਆਂ ਥਾਵਾਂ ਨਾਲ
ਮੰਜ਼ਿਲ ਤਾਂ ਸੀ ਟੇਢੀ ਮੇਢੀ ਉੱਚ ਵੀ ਸੀ ਵੀਰਾਨ ਜਹੀ,
ਔਂਦੇਂ ਪਾਰ ਪਰਚ ਗਏ ਆਂ ਸਿੱਧ-ਮ-ਸਿੱਧੀਆਂ ਰਾਹਵਾਂ ਨਾਲ।
ਰਾਤ, ਜਗੰਤੀ, ਚੰਚਲ ਕਲੀਆਂ, ਗਤੂ ਮਾਸ ਤੇ ਤੇਜ਼ ਹਵਾ,
ਪੱਕੀਆਂ ਫਸਲਾਂ ਕੋਲ ਉਡੀਕੇ, ਏਨੇ ਦੁਸ਼ਮਣ ਚਾਵਾਂ ਨਾਲ।
ਧਰਤੀ ਮਾਂ ਹੈ, ਸੱਨ ਵਿਰਤੀ ਹੈ, ਪਤਾ ਨਹੀਂ ਇਹ ਕੀ ਕੀ ਹੈ?
ਬੰਧਨ ਦਿਸਦਾ ਜਾਣੀ ਜਾਵੇ, ਤੰਗ ਬਰੰਗੇ ਨਾਵਾਂ ਨਾਲ।

ਪਸਾਰ ਸਿੱਖਿਆ ਵਿਭਾਗ
ਪੀ. ਏ. ਯੂ ਲੁਧਿਆਣਾ

# ਵਿਆਖਿਆ ਤੇ ਕਵਿਤਾ

—ਤਰਲੋਕ ਮਨਸੂਰ—

ਕਵਿਤਾ ਉਚਾਰਨ ਤੋਂ ਪਹਿਲਾਂ ਕਵੀ ਕਿਸ ਮਾਨਸਿਕ ਅਵਸਥਾ ਵਿਚੋਂ ਦੀ ਲੰਘਦਾ ਹੈ। ਪਿਛੋਕੜ ਵਿਚ ਕਿਸ ਤਰ੍ਹਾਂ ਦੀ ਸੋਚਣੀ, ਕਿਹੜੇ ਭਾਵਾਂ ਨਾਲ ਦੋ ਚਾਰ ਹੋਈਦਾ ਹੈ। ਕੁਝ ਉਸ ਤਰ੍ਹਾਂ ਦਾ ਚਿਤਰਨ ਅਤੇ ਕੁਝ ਉਸ ਤੋਂ ਉਪਜੀ ਕਵਿਤਾ ਮਨਸੂਰ ਜੀ ਨੇ ਲਿਖ ਕੇ ਭੇਜੀ ਹੈ। —ਸੰਪਾਦਕ

ਕਦੇ ਕਦੇ ਸੋਚਦਾ ਹਾਂ—ਜ਼ਿੰਦਗੀ ਏਨੀ ਕਠੋਰ ਕਿਉਂ ਹੈ ? ਏਨਾ ਸੰਘਰਸ਼ ? ਤੇ ਫਿਰ ਵੀ ਧੂੜਾਂ, ਘਾਟਾਂ, ਅਸਫਲਤਾਵਾਂ ? ਜ਼ਿੰਦਗੀ ਇਕ ਖ਼ੁਸ਼ਕ ਪੰਧ ਲਗਦੀ ਏ। ਜੀਵਨ ਤੇ ਜੀਅ ਨਹੀਂ ਕਰਦਾ। ਪਰ ਕਿਤੋਂ ਗੁਲਾਮ ਅਲੀ, ਫਰੀਦਾ ਖਾਨਮ ਜਾਂ ਬੇਗ਼ਮ ਅਖਤਰ ਦੀ ਅਵਾਜ਼ ਕੰਨੀਂ ਪੈਂਦੀ ਹੈ। ਵਿਸਮਾਦੀ ਅਵਸਥਾ ਵਿਚ ਪੁਜ ਜਾਂਦਾ ਹਾਂ। ਦੁਨੀਆਂ ਸੁਹਾਵੀ ਹੈ। ਦਿਲ ਕਰਦਾ ਹੈ ਹਰ ਇਕ ਦਾ ਮੂੰਹ ਚੁਮ ਲਵਾਂ। ਸਾਰੀ ਸ੍ਰਿਸ਼ਟੀ ਨੂੰ ਹਿਕ ਨਾਲ ਲਾ ਲਵਾਂ। ਏਡੀ ਹੁਸੀਨ ਜ਼ਿੰਦਗੀ ? ਏਡੀ ਪਿਆਰੀ ? ਜਜ਼ਬਿਆਂ ਭਿੰਨੀ ?

ਅਚਾਨਕ ਕਿਸੇ ਸੱਕੇ ਸਨਬੰਧੀ ਦੇ ਜੋੜੇ, ਤੜਕਦੇ ਬੋਲ ਕੰਨਾਂ ਨਾਲ ਟਕਰਾਂਦੇ ਹਨ। ਆਪਾ ਪੱਛਿਆ ਜਾਂਦਾ ਹੈ। ਜ਼ਿੰਦਗੀ ਨਿਰੀ ਪੀੜ, ਉਪਰਾਮਤਾ। ਸਭ ਕੁਝ ਮਿਥਿਆ, ਕੋਈ ਕਿਸੇ ਦਾ ਨਹੀਂ। ਰਿਸ਼ਤੇ ਵਿਸ਼ਤੇ ਸਭ ਬਕਵਾਸ। ਫਿਰ ਕਿਸੇ ਬੱਚੇ ਦੀ ਕਿਲਕਾਰ ਕੰਨੀਂ ਪੈਂਦੀ ਹੈ। ਮਾਸੂਮ ਨੈਣਾਂ ਨਾਲ ਨੈਣ ਚਾਰ ਹੁੰਦੇ ਹਨ। ਫਿਰ ਤਨ ਮਨ ਨਸ਼ਿਆ ਜਾਂਦਾ ਹੈ। ਮੈਂ ਅਨੰਤ, ਅਥਾਹ ਹੋ ਜਾਂਦਾ ਹਾਂ। ਮੇਰੇ ਅੰਦਰ ਕਿਣ ਮਿਣ ਅੰਮ੍ਰਿਤ ਬਰਸਦਾ ਹੈ। ਕੰਨਾਂ 'ਚ ਬੰਸਰੀ ਦੀ ਤਾਨ ਘੁਲ ਜਾਂਦੀ ਹੈ।

ਫਿਰ ਕੋਈ ਹਉਂ ਗ੍ਰਸਿਆ ਚਾਰ ਬੋਲ ਕਸੈਲੇ ਅਪਮਾਨ ਭਰੇ ਕਹਿ ਦੇਂਦਾ ਹੈ। ਫਿਰ ਜ਼ਿੰਦਗੀ ਸੰਤਾਪ ਭੋਗਦੀ ਹੈ। ਜ਼ਿੰਦਗੀ ਦੀ ਕੋਈ ਸਮਝ ਨਹੀਂ ਆਉਂਦੀ। ਦੁਖ ਸੁਖ ਦੀਆਂ ਉਲਝੀਆਂ ਤੰਦਾਂ ਹਨ। ਜਿਨ੍ਹਾਂ ਸੁਲਝਣ ਦੀ ਕੋਸ਼ਿਸ਼ ਕਰਦਾ ਹਾਂ, ਹੋਰ ਉਲਝਦੀਆਂ ਜਾਂਦੀਆਂ ਹਨ। ਗੋਰਖ ਧੰਦਾ ਜਹੀ ਜ਼ਿੰਦਗੀ ਮੈਂ ਮਾਣ ਰਿਹਾ ਹਾਂ। ਮੈਂ ? ਹਾਂ 'ਮੈਂ' ਕੌਣ ਹਾਂ ? ਜੋ ਇਸ ਜ਼ਿੰਦਗੀ, ਦੁਰੰਗੀ ਜ਼ਿੰਦਗੀ ਨੂੰ ਹੰਢਾ ਰਿਹਾ ਹਾਂ ? ਕੌਣ ਹਾਂ ਮੈਂ ? ਜਿਸ ਬਾਰੇ ਪ੍ਰੋ: ਪੂਰਨ ਸਿੰਘ ਵੀ ਪੁਛਦਾ ਰਹਿ ਗਿਆ—ਕੋਣ ਮੇਰੇ ਮੈਨੂੰ ਪੁਛਣ, "ਤੂੰ ਕੌਣ ?" ਤੇ ਮੈਂ ਵੇਖ ਵੇਖ ਹਾਰਦਾ—"ਵੇਖ ਮੈਂ ਕੌਣ ? ਮੈਂ ਕੌਣ ? ਦਾ ਉੱਤਰ ਕੌਣ ਦੇਵੇਗਾ ? ਕਦੋਂ ਦੇਵੇਗਾ ? ਅਜੀਬ ਦੁਬਿਧਾ ਹੈ ਇਸ 'ਮੈਂ' ਦੀ ਤੇ ਮੇਰੀ ਇਸ ਜ਼ਿੰਦਗੀ ਦੀ—

ਜ਼ਿੰਦਗੀ ?
ਗੋਰਖ ਧੰਦਾ ਜਹੀ, ਲਗ ਰਹੀ।
"ਮੈਂ ਕੌਣ ?"
ਇਕ ਪ੍ਰਸ਼ਨ, ਅਜ਼ਲਾਂ ਤੋਂ ਪੁਛਿਆ ਜਾ ਰਿਹਾ।
ਉੱਤਰ ਮਿਲੇ—

ਇਕ ਅਜਨਬੀ, ਮੈਂ ਅਜਨਬੀ।
(ਪਰ) ਮੱਧ ਭਰੇ ਨੈਣਾਂ 'ਚ ਤਕਿਆਂ—
ਮਿਲੇ ਰੌਸ਼ਨੀ—ਸੁਹਿਰਦਗੀ।
ਸਮੁੱਚੀ ਹਕੀਕਤ ਬਣੇ ਜ਼ਿੰਦਗੀ।
ਕਦੇ ਜ਼ਿੰਦਗੀ ਬ੍ਰਹਿਮੰਡ ਦਾ ਪਸਾਰਾ ਬਣੇ।
ਕਦੇ ਨਿਪਟ ਬਿੰਦੂ ਦੀ ਤਸਵੀਰ ਹੈ।
ਕਦੇ ਮਹਿਕ ਫੁਲਾਂ ਦੀ ਉਡਦੀ ਫਿਰੇ।
ਕਦੇ ਲਹੂ ਪੂਣੇ ਦੀ ਇਕ ਲੀਕ ਹੈ।
ਕਦੇ ਜ਼ਿੰਦਗੀ ਹਰੀਮੰਦਰ 'ਚ ਹੋ ਰਿਹਾ ਕੀਰਤਨ।
ਕਦੇ ਲਗਦੀ ਕੁਹਜੀ ਜਹੀ ਇਕ ਗਾਲ੍ਹ ਹੈ।
ਕਦੇ ਇਸਚੋਂ ਡੂੰਘਾ ਭਰੋਸਾ ਮਿਲੇ।
ਕਦੇ ਸਾਤਰ ਕਿਸੇ ਦੀ ਇਕ ਚਾਲ ਹੈ।
ਕਦੇ ਪੰਡ ਪੀੜਾਂ ਦੀ ਬੋਝਲ ਬਣੇ।
ਨਹਿਰੀ ਹੋਈ ਕਦੇ ਝੀਲ ਹੈ।
ਕਦੇ ਰੂਪ ਨਾਚੀ ਦਾ ਨਚਦੀ ਫਿਰੇ।
ਅੰਮ੍ਰਿਤ-ਸੁਰਾਹੀ, ਰਸ ਦੀ ਭਰੀ।
ਕੰਨਾਂ 'ਚ ਘੁਲਦੀ ਰਹੇ ਬੰਸੁਰੀ।
ਇਕ ਦਿਲ ਕਰੇ ਮਾਣ ਲਾਂ ਇਸ ਨੂੰ।
ਇਕ ਸੋਚ ਮਧੋ 'ਚ ਖੁਜਾਲੀ ਕਰੇ।
ਹੋਈ ਕਦੋਂ ਹੈ ਇਹ ਮੇਰੇ ਹਾਣ ਦੀ ?
ਰੀਝਾਂ ਤੇ ਖ਼ਾਹਸ਼ਾਂ ਨੇ ਨਾ ਮੰਗੀਆਂ ?
ਇਹ ਕਦੋਂ ਜਾਣਦੀ ? ਇਹ ਨਹੀਂ ਜਾਣਦੀ।
ਆਹ ਜ਼ਿੰਦਗੀ—
ਸਨਮੁਖ ਤੇਰੇ ਹੋ ਕੇ ਵੀ ਮੈਂ—ਇਕ ਅਜਨਬੀ—
ਮੈਂ ਅਜਨਬੀ।

×

# ਕੀਰਤੀ

—ਜਸਵੰਤ ਸਿੰਘ ਵਿਰਦੀ—

ਕੀਰਤੀ ਮਨੁੱਖੀ ਜੀਵਨ ਦੀ ਦੁਰਲੱਭ ਪੂੰਜੀ ਹੈ। ਸੰਸਾਰ ਵਿਚ ਹਰੇਕ ਵਿਅਕਤੀ ਕੀਰਤੀ ਦਾ ਚਾਹਵਾਨ ਹੈ। ਪਰ ਕੀਰਤੀ ਹਰੇਕ ਨੂੰ ਪ੍ਰਾਪਤ ਨਹੀਂ ਹੁੰਦੀ। ਕੀਰਤੀ ਵਾਸਤੇ ਕਿਤਨੇ ਢੇਰ ਯਤਨ ਵੀ ਕਰਦੇ ਹਨ, ਕਈ ਵਾਰ ਕੀਰਤੀ ਉਨ੍ਹਾਂ ਨੂੰ ਵੀ ਨਹੀਂ ਮਿਲਦੀ। ਵਿਧਾਤਾ ਦੇ ਰੰਗ ਨਿਆਰੇ ਹਨ।

ਸਾਡੇ ਬਜ਼ੁਰਗ ਕਿਹਾ ਕਰਦੇ ਸਨ ਕਿ ਜੱਸ ਅਤੇ ਅਪਜੱਸ ਕਿਸ ਨੂੰ ਮਿਲਣਗੇ? ਇਹ ਕੁਦਰਤ ਦੇ ਵੱਸ 'ਚ ਹੈ। ਬੰਦਾ ਕੁਝ ਨਹੀਂ ਕਰ ਸਕਦਾ। ਇਹ ਗੱਲ ਕਾਫੀ ਹੱਦ ਤਕ ਠੀਕ ਹੈ। ਕਿਉਂਕਿ ਅਸੀਂ ਵੇਖਦੇ ਹਾਂ ਕਿ ਕਈ ਲੋਕ ਤਾਂ ਮਿਹਨਤ ਅਤੇ ਕਿਰਤ ਕੀਤੇ ਬਗੈਰ ਹੀ ਜੱਸ ਦੀ ਪ੍ਰਾਪਤੀ ਕਰ ਲੈਂਦੇ ਹਨ, ਪਰ ਹੋਰ ਬਹੁਤ ਸਾਰੇ ਨਿਰੰਤਰ ਕਿਰਤ ਕਰਕੇ ਵੀ ਜੱਸ ਦੀ ਪ੍ਰਾਪਤੀ ਨਹੀਂ ਕਰ ਪਾਉਂਦੇ।

ਅਸਲ ਵਿਚ ਕੀਰਤੀ ਦਾ ਸੰਬੰਧ ਸੱਚੀ ਸੁੱਚੀ ਕਿਰਤ ਨਾਲ ਹੈ। ਸੱਚੀ ਕਿਰਤ ਕਰਨ ਨਾਲ ਹੀ ਕੀਰਤੀ ਪ੍ਰਾਪਤ ਹੋ ਸਕਦੀ ਹੈ।

ਵਿਨੋਬਾ ਭਾਵੇ ਜੀ ਨੇ ਆਪਣੇ ਇਕ ਲਲਿਤ ਨਿਬੰਧ ਵਿਚ ਲਿਖਿਆ ਹੈ—

'ਸੰਸਕ੍ਰਿਤੀ ਦੇ ਸਿੱਟੇ ਵਜੋਂ ਚੰਗੀ ਕਿਰਤ ਦੇ ਫਲਰੂਪ ਦੁਨੀਆਂ ਵਿਚ ਜਿਹੜੀ ਸਦਭਾਵਨਾ ਪੈਦਾ ਹੁੰਦੀ ਹੈ, ਉਸ ਨੂੰ ਕੀਰਤੀ ਕਹਿੰਦੇ ਹਨ। ਇਸ ਦੇ ਫਲਸਰੂਪ ਵਾਤਾਵਰਣ ਵਿਚ ਸੁਗੰਧੀ ਫੈਲਦੀ ਹੈ। ਉਹ ਸੁਗੰਧੀ ਹਰੇਕ ਚੰਗੀ ਕਿਰਤ ਲਈ ਅਨੁਰਾਗ ਪੈਦਾ ਕਰਦੀ ਹੈ। ਇਹ ਅਨੁਰਾਗ ਹੀ ਕੀਰਤੀ ਹੈ।'

ਵਿਨੋਬਾ ਜੀ ਵਰਗੇ ਮਹਾਂਪੁਰਖਾਂ ਦੇ ਸ਼ਬਦ ਪੜ੍ਹ ਕੇ ਹਰ ਕੋਈ ਇਹ ਚਾਹੁੰਦਾ ਹੈ ਕਿ ਉਹ ਕੀਰਤੀ ਦੀ ਪ੍ਰਾਪਤੀ ਕਰੇ, ਪਰ ਮਸਲਾ ਇਹ ਹੈ ਕਿ ਕੀਰਤੀ ਦੀ ਪ੍ਰਾਪਤੀ ਕਿਵੇਂ ਹੋਵੇ?

ਅਜ ਦਾ ਜ਼ਮਾਨਾ ਬਹੁਤ ਕਾਹਲੀ ਦਾ ਹੈ। ਹਰ ਕੋਈ ਚਾਹੁੰਦਾ ਹੈ ਕਿ ਜਿਹੜਾ ਕੰਮ ਉਹ ਕਰਨ ਵਾਲਾ ਹੈ, ਉਸ ਦਾ ਫਲ ਵੀ ਉਹਨੂੰ ਤੁਰਤ ਹੀ ਮਿਲ ਜਾਵੇ। ਪਰ ਇਹ ਕਿਵੇਂ ਸੰਭਵ ਹੈ।

ਭਗਵਾਨ ਕ੍ਰਿਸ਼ਨ ਨੇ ਗੀਤਾ ਵਿਚ ਅਰਜੁਨ ਨੂੰ ਸਮਝਾਇਆ ਸੀ ਕਿ ਅਰਜੁਨ ਦਾ ਕਰਤੱਵ ਕੇਵਲ ਇਹੋ ਹੀ ਹੈ ਕਿ ਉਹ ਸਾਤਵਿਕ ਕਰਮ ਕਰਦਾ ਜਾਵੇ। ਉਹ ਨੂੰ ਫਲ ਦੀ ਇੱਛਾ ਨਾਲ ਕੋਈ ਕੰਮ ਨਹੀਂ ਕਰਨਾ ਚਾਹੀਦਾ। ਕਿਉਂਕਿ ਜਦੋਂ ਉਹ ਫਲ ਦੀ ਇੱਛਾ ਨਾਲ ਕੰਮ ਕਰੇਗਾ ਤਾਂ ਉਹ ਸਾਤਵਿਕ ਕਰਮ ਨਹੀਂ ਕਰ ਸਕੇਗਾ। ਇਹ ਗੱਲ ਪੱਕੀ ਹੈ ਕਿ ਮਨੁੱਖ ਨੇ ਸਾਤਵਿਕ ਰਹਿ ਕੇ ਜਿਹੜਾ ਕਰਮ ਕਰਨਾ ਹੈ, ਉਸ ਦਾ ਫਲ ਵੀ ਉਸ ਨੂੰ ਅਵੱਸ਼ ਮਿਲਣਾ ਹੀ ਹੈ। ਪਰ ਇਹ ਫਲ ਕਦੋਂ ਮਿਲੇਗਾ? ਇਹ ਨਹੀਂ ਕਿਹਾ ਜਾ ਸਕਦਾ।

ਫਲਾਂ ਦੀ ਪ੍ਰਾਪਤੀ ਲਈ ਸਬਰ ਦੀ ਲੋੜ ਹੈ। ਇਹ ਨਹੀਂ ਹੋ ਸਕਦਾ ਕਿ ਕਲ੍ਹ ਜਿਹੜਾ ਬੂਟਾ ਲਾਇਆ ਸੀ, ਉਹ ਅਜ ਹੀ ਅੰਬ ਦੇਣ ਲਗ ਪਵੇ। ਪਰ ਅਸੀਂ ਤਾਂ ਅਜ ਹੀ ਅੰਬ ਚਾਹੁੰਦੇ ਹਾਂ। ਜਿਹੜੀ ਗੱਲ ਭਗਵਾਨ ਕ੍ਰਿਸ਼ਨ ਨੇ ਅਰਜਨ ਨੂੰ ਕਹੀ ਸੀ, ਉਹਦੇ ਬਾਰੇ ਅਸੀਂ ਸੋਚਦੇ ਹਾਂ ਕਿ ਉਹ ਤਾਂ ਅਰਜੁਨ ਲਈ ਸੀ, ਸਾਡੇ ਲਈ ਨਹੀਂ। ਇਹੋ ਹੀ ਕਾਰਨ ਹੈ ਕਿ ਅਜ ਦੇ ਮਾਨਵ ਨੂੰ ਕੀਰਤੀ ਦੀ ਪ੍ਰਾਪਤੀ ਨਹੀਂ ਹੁੰਦੀ। ਜੇਕਰ ਉਹ ਸਮਝਦਾ ਹੈ ਕਿ ਉਹਨੂੰ ਕੀਰਤੀ ਪ੍ਰਾਪਤੀ ਹੋ ਗਈ ਹੈ ਤਾਂ ਉਹ ਉਸ ਦਾ ਭੁਲੇਖਾ ਹੀ ਹੁੰਦਾ ਹੈ। ਸੂਰਦਾਸ, ਤੁਲਸੀ ਦਾਸ, ਭਾਈ ਗੁਰਦਾਸ ਅਤੇ ਮੁਨਸ਼ੀ ਪ੍ਰੇਮ ਚੰਦ ਨੂੰ ਜੋ ਕੁਝ ਪ੍ਰਾਪਤ ਹੋਇਆ, ਉਹ ਇਕ ਦਿਨ ਦੀ ਕਿਰਤ ਨਾਲ ਨਹੀਂ ਸੀ ਮਿਲਿਆ। ਉਨ੍ਹਾਂ ਲੋਕਾਂ ਨੇ ਸੱਚੇ ਦਿਲੋਂ ਕਿਰਤ ਕੀਤੀ ਸੀ। ਜਿਸ ਦੇ ਸਿੱਟੇ ਵਜੋਂ ਕੀਰਤੀ ਦੀ ਪ੍ਰਾਪਤੀ ਸੱਚੀ ਕਿਰਤ ਕਰਨੀ ਬਹੁਤ ਜ਼ਰੂਰੀ ਹੈ।

ਸ਼ਾਸਤਰਾਂ ਵਿਚ ਕੀਰਤੀ ਪ੍ਰਜਾਪਤੀ ਦਕਸ਼ ਦੀਆਂ ਸੱਠ ਧੀਆਂ ਵਿਚੋਂ ਇਕ ਹੈ ਅਤੇ ਉਹ ਧਰਮ ਦੀਆਂ ਤੇਰਾਂ ਪਤਨੀਆਂ ਵਿਚੋਂ ਇਕ ਸੀ। ਉਹ ਜੱਸ ਦੀ ਮਾਤਾ ਕਹੀ ਜਾਂਦੀ ਹੈ। ਜੱਸ ਦਾ ਜਨਮ ਉਸੇ ਦੁਆਰਾ ਹੁੰਦਾ ਹੈ। ਕੀਰਤੀ ਬਾਰੇ ਸ਼ਾਸਤਰਾਂ ਦੀ ਇਹ ਵਿਆਖਿਆ ਕਾਫੀ ਭਾਵਪੂਰਣ ਹੈ। ਕੀਰਤੀ ਤੋਂ ਬਗੈਰ ਜੱਸ ਨਹੀਂ ਮਿਲ ਸਕਦਾ ਅਤੇ ਕੀਰਤੀ ਵਾਸਤੇ ਸੱਚੀ ਸੁੱਚੀ ਕਿਰਤ ਲਾਜ਼ਮੀ ਹੈ। ਪਰ ਆਧੁਨਿਕ ਲੋਕਾਂ ਦੀ ਸੋਚ ਇਨ੍ਹਾਂ ਪੈਮਾਨਿਆਂ ਨੂੰ ਸਵੀਕਾਰ ਕਰਨ ਲਈ

ਤਿਆਰ ਨਹੀਂ। ਸਾਡੇ ਜੁੱਗ ਦਾ ਵੱਡਾ ਸੰਕਟ ਇਹੋ ਹੀ ਹੈ। ਕਈ ਅਜਿਹੇ ਲੋਕ ਵੀ ਹਨ ਜਿਹੜੇ ਕਿ ਕੀਰਤੀ, ਜੱਸ ਅਤੇ ਪ੍ਰਸਿੱਧੀ ਵਿਚ ਵੀ ਭੇਤ ਨਹੀਂ ਸਮਝਦੇ। ਉਹ ਹਰ ਹਾਲਤ ਵਿਚ ਪ੍ਰਸਿਧ ਹੋਣਾ ਚਾਹੁੰਦੇ ਹਨ। ਐਂਤਨ ਚੇਖ਼ਵ ਦੀ ਇਕ ਕਹਾਣੀ ਦਾ ਪਾਤਰ ਇਸੇ ਗੱਲ ਤੇ ਖੁਸ਼ ਹੈ ਕਿ ਉਹਦਾ ਨਾਂ ਅਖ਼ਬਾਰ ਵਿਚ ਛਪਿਆ ਹੈ। ਭਾਵੇਂ ਅਖ਼ਬਾਰ ਵਿਚ ਇਹੋ ਹੀ ਲਿਖਿਆ ਹੋਇਆ ਸੀ ਕਿ ਉਹ ਸ਼ਰਾਬ ਪੀ ਕੇ ਹਾੜੀ ਗੰਦੇ ਨਾਲੇ ਵਿਚ ਡਿਗਿਆ ਪਿਆ ਸੀ।...ਪ੍ਰਸਿਧੀ ਅਤੇ ਜੱਸ ਵਿਚ ਕੀਰਤੀ ਵਿਚ ਬਹੁਤ ਅੰਤਰ ਹੈ। ਪਤਾ ਨਹੀਂ ਪ੍ਰਸਿੱਧੀ ਬੰਦੇ ਦੇ ਨਾਲ ਰਹਿੰਦੀ ਹੈ ਕਿ ਨਹੀਂ, ਪਰ ਕੀਰਤੀ ਅਤੇ ਜੱਸ ਉਸ ਦੀ ਨੇਕ ਅਤੇ ਸਦਭਾਵਨਾ ਵਾਲੀ ਕਿਰਤ ਸਦਕਾ ਸਦਾ ਉਹਦੇ ਨਾਲ ਰਹਿੰਦੇ ਹਨ। ਦੂਸਰੇ ਪਾਸੇ ਕੀਰਤੀ ਇਕ ਅਜਿਹੀ ਮਾਤ ਸ਼ਕਤੀ ਹੈ ਜਿਹੜੀ ਕਿਰਤ ਦੀ ਪਰੰਪਰਾ ਨੂੰ ਚਲਾਉਂਦੀ ਹੈ। ਇਸੇ ਕਰਕੇ ਕੀਰਤੀ ਨੂੰ ਗੀਤਾ ਵਿਚ ਸੱਤ ਨਾਰੀ-ਸ਼ਕਤੀਆਂ ਵਿਚੋਂ ਸਭ ਤੋਂ ਪਹਿਲੇ ਸਥਾਨ ਤੇ ਰਖਕੇ ਸਤਿਕਾਰਿਆ ਗਿਆ ਹੈ। ×

---

—ਮਹਾਨਤਾ ਤੋਂ ਭੈ ਨਾ ਖਾਓ। ਕੁਝ ਤਾਂ ਜਨਮ ਤੋਂ ਮਹਾਨ ਹੁੰਦੇ ਹਨ, ਕੁੱਝ ਮਹਾਨਤਾ ਪ੍ਰਾਪਤ ਕਰ ਲੈਂਦੇ ਹਨ ਅਤੇ ਕਈਆਂ ਤੇ ਮਹਾਨਤਾ ਠੋਸ ਦਿਤੀ ਜਾਂਦੀ ਹੈ।

—ਸ਼ੇਕਸਪੀਅਰ,
ਟਵੈਲਵਥ ਨਾਈਟ

—ਮਹਾਂਪੁਰਖ, ਮਹਾਨਤਾ ਦੀ ਚੋਟੀ ਤੇ ਕਿਸੇ ਅਚਾਨਕ ਉਡਾਰੀ ਨਾਲ ਇਕ ਦਮ ਨਹੀਂ ਪਹੁੰਚ ਗਏ ਹੁੰਦੇ। ਜਦੋਂ ਉਹਨਾਂ ਦੇ ਸਾਥੀ ਸੁਤੇ ਹੁੰਦੇ ਸਨ, ਉਹ ਜਗਰਾਤੇ ਕਰਕੇ ਮਿਹਨਤਾਂ ਕਰਿਆ ਕਰਦੇ ਸਨ।

—ਲਾਂਗਫੇਲੋ

—ਮਹਾਨਤਾ ਇਕ ਐਸੀ ਸੰਪਤੀ ਹੈ, ਜਿਸ ਦਾ ਮੁੱਲ ਆਦਮੀ ਨੂੰ ਛੇਤੀ ਨਹੀਂ ਮਿਲਦਾ। ਇਸ ਦੀ ਮਾਨਤਾ, ਇਸ ਦੀ ਪ੍ਰਾਪਤੀ ਤੋਂ ਬਹੁਤ ਚਿਰ ਪਿਛੋਂ ਆਉਂਦੀ ਹੈ।

—ਐਮਰਸਨ

—ਜਾਗੋ, ਉੱਠੋ, ਮਹਾਂਪੁਰਸ਼ਾਂ ਨੂੰ ਲੱਭੋ ਤੇ ਉਹਨਾਂ ਤੋਂ ਕੁਝ ਸਿੱਖੋ।

—ਕਠ ਉਪਨਿਸ਼ਦ

# ਸ਼ੇਅਰ

"ਤੁਸੀਂ ਕਹਿ ਸਕਦੇ ਹੋ ਕਿ ਇਕ ਸ਼ੇਅਰ ਲਈ ਖ਼ਬਰ ਸਾਰੇ ਸਫ਼ੇ ਕਾਲੇ ਕਰਨੇ ਕੋਈ ਅਕਲਮੰਦੀ ਨਹੀਂ। ਪਰ ਮੇਰਾ ਖਿਆਲ ਹੈ ਕਿ ਸਮੇਂ ਅਨੁਸਾਰ ਇਹੋ ਅਕਲਮੰਦ ਕੰਪਨੀਆਂ ਇਕ ਨਿੱਕੀ ਜਿਹੀ ਗਲ ਕਹਿਣ ਲਈ ਕਈ ਸਫ਼ੇ ਕਾਲੇ ਕਰਦੀਆਂ ਹਨ। ਮਿਸਾਲ ਵਜੋਂ ਤੁਸੀਂ ਇਕ ਤੇਲ ਦੀ ਕੰਪਨੀ ਹੀ ਲਵੋ, ਜਿਸਦਾ ਖ਼ਰਚ ਭਾਰਤ ਸਰਕਾਰ ਤੋਂ ਦੂਗਣਾ ਹੈ। ਗੱਲ ਤਾਂ ਇੰਨੀ ਹੀ ਕਹਿਣੀ ਹੈ ਕਿ ਸਾਡੀ ਕੰਪਨੀ ਦਾ ਤੇਲ ਖਰੀਦੋ, ਪਰ ਸ਼ੁਰੂ ਕੀਤੀ ਜਾਂਦੀ ਹੈ ਸੁੰਮਾਨ ਤੇਨ ਸਿੰਘ ਦੀ ਕਹਾਣੀ ਕਿ ਕਿਵੇਂ ਉਹ ਹਿਮਾਲੀਆਂ ਦੀ ਚੋਟੀ ਤੇ ਗਿਆ। ਸਾਰਾ ਸਫ਼ਾ ਅਖਬਾਰ ਦਾ ਇਸ਼ਤਿਹਾਰ ਕਰਨ ਬਾਦ ਦਸਿਆ ਜਾਂਦਾ ਹੈ ਕਿ ਜਿਹੜਾ ਤੇਲ ਨੇ ਹੀ ਤੇਨ ਸਿੰਘ ਆਦਿ ਨੂੰ ਹਿਮਾਲੀਆ ਦੀ ਚੋਟੀ ਉਤੇ ਪਹੁੰਚਾਇਆ ਨਹੀਂ ਤਾਂ ਉਹ ਕਠ ਸ਼ਾਇਦ ਰਸਤੇ ਵਿਚ ਹੀ ਮਰ ਖਪ ਜਾਂਦਾ। ਚਾਹੇ ਉਨ੍ਹਾਂ ਪਾਸ ਖਾਣ ਪੀਣ ਦਾ ਸਾਮਾਨ ਕਿੰਨਾ ਤੇ ਆਕਸੀਜਨ ਕਿੰਨੀ ਹੁੰਦੀ। ਕੀ ਇਹ ਕੰਪਨੀ ਦੀ ਅਕਲਮੰਦੀ ਨਹੀਂ ਹੈ? ਮੈਂ ਵੀ ਆਪਣਾ ਸ਼ੇਅਰ ਅੱਗੇ ਹੀ ਮੌਕੇ ਤੇ ਸੁਣਾਵਾਂਗਾ ਕਿ ਤੁਸੀਂ ਗੱਲ ਤੋਂ ਇਨਕਾਰ ਨਾ ਕਰ ਸਕੋ।"

'ਕਿਹਾ ਜਾਂਦਾ ਹੈ ਕਿ ਇਹ ਪ੍ਰਚਾਰ ਦਾ ਜ਼ਮਾਨਾ ਹੈ। ਜੇ ਸਾਨੂੰ ਵੀ ਇਸੇ ਤਰ੍ਹਾਂ ਕਰਨਾ ਚਾਹੀਦਾ ਹੈ। ਪ੍ਰਚਾਰ ਦੀ ਇਕ ਮਿਸਾਲ ਵੇਖੋ। ਕਹਿਣਾ ਇਹ ਹੈ ਕਿ ਕੰਪਨੀ ਦੀ ਚਾਹ ਖਰੀਦੋ। ਹੁਣ ਕਹਿਣ ਦੇ ਢੰਗ ਦਾ ਨਮੂਨਾ ਵੇਖੋ, ਸ਼ਾਇਦ ਆਪ ਨੂੰ ਵੀ ਆਪਣੀਆਂ ਚੀਜ਼ਾਂ ਦੀ ਸੇਲ ਲਈ ਇਸ ਤੋਂ ਫ਼ਾਇਦਾ ਹੋ ਸਕੇ। ਮਸਲਨ ਜੇ ਬਰਸਾਤ ਹੈ ਤਾਂ ਰਾਗ ਮੇਘ ਮਲ੍ਹਾਰ ਦਾ ਇਤਿਹਾਸ ਛੇੜਿਆ ਜਾਂਦਾ ਹੈ। ਜੇ ਬਹਾਰ ਸਰਦੀਆਂ ਦੀ ਹੈ ਤਾਂ ਰਾਗ ਬਸੰਤ ਦੀ ਤਾਰੀਫ਼ ਤੇ ਤਾਰੀਖ ਲਿਖੀ ਜਾਂਦੀ ਹੈ। ਫੇਰ ਇਸ਼ਤਿਹਾਰ ਵਿਚ ਇਕ ਤਸਵੀਰ ਬਣਾ ਕੇ ਭਾਰਤ ਦੀ ਪ੍ਰਪਰਾ ਤੋਂ ਰਾਗ ਦੇ ਨਾਲ ਇਹ ਸਿਧ ਕੀਤਾ ਜਾਂਦਾ ਹੈ ਕਿ "ਚਾਹ ਪੀਓ" ਤੁਸੀਂ ਖਿਆਲ ਕਰੋਗੇ ਕਿ ਇਹ ਗਲ ਕੀ ਬਣੀ? ਕਿਥੇ ਰਾਗ ਤੇ ਕਿੱਥੇ ਚਾਹ "ਕੁਜਾ ਰਾਜਾ ਭੋਜ ਕੁਜਾ ਗੰਗੂ ਤੇਲੀ" ਇਹ ਮੇਲ ਕੀ ਹੋਇਆ? ਬਸ ਇਹ ਉਸੇ ਤਰ੍ਹਾਂ ਦਾ ਮੇਲ ਸਮਝੋ ਕਿ—

ਤੇਲੀ ਉਵੇਂ ਤੇਲੀ, ਤੇਰੇ ਸਿਰ ਤੇ ਕੋਹਲੂ।

ਕੀ ਹੋਇਆ ਜੇ ਰਾਗ ਤੇ ਚਾਹ ਦਾ ਕਾਫ਼ੀਆ ਨਹੀਂ ਮਿਲਦਾ ਪਰ ਪੜ੍ਹਨ ਵਾਲੇ ਇਸ ਪ੍ਰਚਾਰ ਤੋਂ ਤਾਂ ਖੁਸ਼ ਹੋ ਜਾਂਦੇ ਹਨ। ਇਸ ਪ੍ਰਚਾਰ ਦੇ ਸਮੇਂ ਵਿਚ ਜਾਂ ਇਹ ਮਸ਼ਹੂਰੀਆਂ ਲਾਣ ਦੇ ਬਹਾਨੇ ਵਿਚ ਜਾਂ ਇਸ ਅੰਟ ਸ਼ੰਟ ਬਕਣ ਦੇ ਮੌਸਮ ਵਿਚ ਅਸੀਂ ਕਿਵੇਂ ਸਿਰਾ ਸ਼ੇਅਰ ਆਪ ਨੂੰ ਸੁਣਾ ਸਕਦੇ ਹਾਂ। ×

—ਬਾਵਾ ਬਲਵੰਤ

ਤਾਮਿਲ ਕਹਾਣੀ

# ਉਹ ਢੰਗੇ ਪਸ਼ੂ ਨਹੀਂ

—ਐਸ. ਪੀ. ਪੈਰਿਯਸਾਮੀ ਤੂਰਨ

ਸੈਂਕੜੇ ਕਵਿਤਾਵਾਂ ਕਹਾਣੀਆਂ, ਲੇਖਾਂ ਅਤੇ ਨਾਟਕਾਂ ਦੇ ਲੇਖਕ ਤੂਰਨ ਤਾਮਿਲਨਾਡੂ ਦੇ ਪ੍ਰਸਿੱਧ ਲੇਖਕ ਅਤੇ ਵਿਦਵਾਨ ਹਨ। ਇਸ ਕਹਾਣੀ ਵਿਚ ਪਸ਼ੂਆਂ ਦੇ ਅਹਿਸਾਸਾਂ ਅਤੇ ਇਨਸਾਨੀ ਬਿਰਤੀਆਂ ਨੂੰ ਇਕ ਸੂਖਮ ਕਟਾਖਸ਼ ਰਾਹੀਂ ਪੇਸ਼ ਕੀਤਾ ਹੈ। —ਸੰਪਾਦਕ

ਅੱਗ ਵਰ੍ਹਦੀ ਪਈ ਸੀ। ਲੁਕ ਵਾਲੀ ਵੱਡੀ ਸੜਕ ਜਿਵੇਂ ਭੱਠ ਵਾਂਗ ਬਲਦੀ ਪਈ ਸੀ। ਸੜਕ ਦੇ ਪਾਸੇ ਨਾਲ ਇਮਲੀ ਦਾ ਇਕ ਵੱਡਾ ਸਾਰਾ ਰੁੱਖ ਸੀ। ਉਹਦਾ ਪੱਤਾ ਨਹੀਂ ਸੀ ਹਿਲਦਾ। ਉਹਦੀ ਛਾਂ ਵੀ ਤੱਤੀ ਲਗ ਰਹੀ ਸੀ। ਪਰ ਕਹਿਰ ਦੀ ਗਰਮੀ ਤੋਂ ਬਚਣ ਲਈ ਉਸ ਰੁੱਖ ਦੀ ਛਾਂ ਤੋਂ ਵਧ ਠੰਢੀ ਥਾਂ ਉਥੇ ਨਹੀਂ ਸੀ। ਇਸੇ ਲਈ ਢੱਗੇ ਆਪਣੇ ਆਪਣੇ ਢੰਗ ਨੂੰ ਉਸ ਰੁੱਖ ਦੀ ਛਾਂ ਹੇਠਾਂ ਕਰ ਕੇ ਆਪ ਵੀ ਰੁੱਖ ਦੇ ਮੁੱਢ ਨਾਲ ਲੱਗ-ਲੱਗ ਉਂਘਲਾ ਰਹੇ ਸਨ। ਉਨ੍ਹਾਂ ਦੇ ਪਿੰਡੇ ਵਿਚੋਂ ਮੁੜ੍ਹਕੇ ਦੀਆਂ ਧਾਰਾਂ ਵਗਦੀਆਂ ਪਈਆਂ ਸਨ। ਤਿੱਖੇ ਸਿੰਗਾਂ ਵਾਲਾ ਬੈਲ ਦੀ ਕੰਡ ਟੁੱਟ ਕੇ ਪਿਆ ਹੋਇਆ ਸੀ। ਛਾਂ ਵਿਚ ਲੇਟੇ ਹੋਣ ਤੇ ਵੀ ਉਹਦੀਆਂ ਅੱਖਾਂ ਵਿਚੋਂ ਪਾਣੀ ਵਗਦਾ ਪਿਆ ਸੀ। ਉਹਦੇ ਪਿੰਡੇ ਉੱਤੇ ਡਾਂਗਾਂ ਦੀਆਂ ਲਾਸਾਂ ਪਈਆਂ ਦਿਸਦੀਆਂ ਸਨ।

ਤਿੱਖੇ ਸਿੰਗਾਂ ਵਾਲਾ ਉਹ ਬੈਲ ਬੁੱਢਾ ਹੋ ਚੁਕਾ ਸੀ। ਦੋਵੇਂ ਸਿੰਗ ਬੜੇ ਤਿੱਖੇ ਸਨ, ਇਸ ਲਈ ਕਿਸਾਨਾਂ ਨੇ ਉਹਦਾ ਨਾਂ ਤਿੱਖੇ ਸਿੰਗਾਂ ਵਾਲਾ ਰੱਖ ਦਿਤਾ ਸੀ। ਮੁੱਢ ਉਹ ਬੜਾ ਤਾਕੜੂ ਸੀ ਇਸ ਲਈ ਅਚਾਨਕ ਉਥੇ ਪੁਜਦਿਆਂ ਹੀ ਉਹ ਬੈਲ ਇਕ ਵਾਰੀ ਅੜਿੰਗ ਕੇ ਉਥੇ ਲੇਟ ਗਿਆ। ਉਹਦੇ ਸਾਥੀ ਬੈਲ 'ਲੰਬੂ' ਨੇ ਜਿਤੇ ਖਲੋਤਿਆਂ ਉਹਦੀ ਆਵਾਜ਼ ਸੁਣ ਲਈ। ਉਹ ਵੱਟ ਉੱਤੋਂ ਦੀ ਟੱਪ ਕੇ ਉਹਦੇ ਕੋਲ ਆ ਪਹੁੰਚਾ ਤੇ ਡਾਂਗ ਦੀ ਮਾਰ ਤੋਂ ਸੁੱਜੀ ਉਹਦੀ ਪਿੱਠ ਨੂੰ ਹੌਲੀ ਹੌਲੀ ਜੀਭ ਨਾਲ ਚੱਟਣ ਲੱਗਾ।

ਉਹਦੇ ਚੌਹੀਂ ਪਾਸੀਂ ਕੰਢੀ ਵੀਹ-ਤੀਹ ਬੁੱਢੇ ਬੈਲ ਤੇ ਢੰਗਰ ਗਊਆਂ ਸਨ। ਉਨ੍ਹਾਂ ਨੂੰ ਆਪਣਾ ਰਾਹ ਨਹੀਂ ਸੀ ਪਤਾ। ਡੰਡਿਆਂ ਦੀ ਮਾਰ ਤੋਂ ਡਰ ਕੇ ਸਾਰਾ ਵੱਗ ਉਸੇ ਪਾਸੇ ਹਿੱਕਿਆ ਤੁਰ ਪਿਆ ਸੀ ਜਿਧਰ ਜਾਣ ਦਾ ਇਸ਼ਾਰਾ ਮਿਲਿਆ ਸੀ। ਰਾਹ ਵਿਚ ਜੋ ਲੱਭਾ ਉਹਨੂੰ ਮੂੰਹ ਮਾਰ ਲਿਆ ਸੀ। ਇਸ ਲਈ ਹੁਣ ਏਥੇ ਪੈ ਕੇ ਉਹ ਜੁਗਾਲੀ ਕਰਨ ਲੱਗੇ। ਮਨੁੱਖ ਦਾ ਪੇਟ ਗਿੱਠ ਕੁ ਹੁੰਦਾ ਹੈ, ਪਰ ਕਿਹਾ ਜਾਂਦਾ ਹੈ ਕਿ ਗਊਆਂ ਦਾ ਪੇਟ ਉਨ੍ਹਾਂ ਦੇ ਸਾਰੇ ਪਿੰਡੇ ਵਿਚ ਫੈਲਿਆ ਹੋਇਆ ਹੁੰਦਾ ਹੈ। ਸੋ ਜੋ ਕੁਝ ਮਿਲੇ, ਉਸ ਨੂੰ ਖਾ ਲੈਣਾ ਉਨ੍ਹਾਂ ਦੀ ਲੋੜ ਸੀ।

"ਏ ਲੰਬੂ! ਇਹ ਚੇਤੇ ਹਈ ਕਿ ਅਸਾਂ ਦੋਹਾਂ ਰਲ ਕੇ ਉਹ ਖੇਤ ਵਾਹਿਆ ਸੀ, ਜਿਹੜੇ ਮਨ ਵਿਚ ਇਕ ਸਵਾਦ ਘੁਲ ਜਾਂਦਾ ਏ। ਕੀ ਤੈਨੂੰ ਯਾਦ ਏ ਕਿ ਇਕ ਵਾਰ ਅੱਧੀ ਰਾਤੀਂ ਖੇਤ ਨੂੰ ਪਾਣੀ ਲਾਇਆਂ ਇਕ ਕਾਮਾ ਉਂਘਲਾ ਕੇ ਤੇਰੇ ਉੱਤੇ ਡਿੱਗ ਪਿਆ ਸੀ, ਤੇ ਤੂੰ ਏਸ ਡਰੋਂ ਕਿ ਤੇਰੇ ਪੈਰ ਦੁਕਦਿਆਂ ਹੀ ਉਹ ਪੂਰਾ ਹੇਠ ਆ ਜਾਏਗਾ, ਤੂੰ ਉਂਜੇ ਉਹਨੂੰ ਪਿੱਠ ਉੱਤੇ ਲੱਦੀ ਪਾਣੀ ਵਿਚ ਖਲੋਤਾ ਰਿਹਾ ਸੀ?" ਧੱਕੇ ਟੁੱਟੇ ਹੋਣ ਤੇ ਵੀ ਤਿੱਖੇ ਸਿੰਗਾਂ ਵਾਲੇ ਬੈਲ ਨੇ ਬੜੇ ਉਤਸ਼ਾਹ ਨਾਲ ਆਪਣੇ ਸਾਥੀ ਬੈਲ ਨੂੰ ਪੁੱਛਿਆ।

ਲੰਬੂ ਨੇ ਅੱਕ ਕੇ ਕਿਹਾ, "ਇਸ ਵੇਲੇ ਉਹ ਸਭ ਗੱਲਾਂ ਕਾਹਨੂੰ ਯਾਦ ਕਰਨਾ ਏਂ? ਮੇਰਾ ਤਾਂ ਤੇਨੂੰ ਵੇਖ ਕੇ ਡਾਢਾ ਮਨ ਖਰਾਬ ਹੋਇਆ ਏ, ਦੱਸ ਨਹੀਂ ਸਕਦਾ। ਐਵੇਂ ਅਜਾਈਂ ਗੱਲਾਂ ਵਿਚ ਕਾਹਨੂੰ ਪਏਂ ਏਂ।"

"ਵੇ ਹਾਂ! ਤੂੰ ਮੈਨੂੰ ਲੱਭਦਾ ਏਥੇ ਕਿੰਜ ਆ ਗਿਆ?"

"ਮੇਰੇ ਮਾਲਕ ਦਾ ਖੇਤ ਨਾਲ ਲਗਦਾ ਏ, ਉਥੇ ਖਲੋਤਿਆਂ ਤੇਰੀ ਵਾਜ ਕੰਨੀਂ ਪਈ, ਫੇਰ ਕਿਵੇਂ ਰਹਿ ਸਕਦਾ ਸਾਂ? ਵੱਟ ਉੱਤੋਂ ਦੀ ਟੱਪ ਕੇ ਆ ਗਿਆ।"

ਕੋਇਪੱਲ ਪੁਦੂਰ ਨਾਮੀ ਸ਼ਹਿਰ ਦੇ ਨੇੜੇ ਹੀ ਵੱਡੀ ਸੜਕ ਉੱਤੇ ਆਪੋ ਵਿਚ ਇਕ ਦੂਜੇ ਤੋਂ ਨਿਖੜੇ ਅਚਾਨਕ ਮਿਲ ਪਏ ਇਹ ਦੋ ਬੈਲ ਨਾਂਝ ਹੀ ਚੁੱਪ ਜ਼ਬਾਨ ਵਿਚ ਗੱਲਾਂ ਕਰ ਰਹੇ ਸਨ। ਇਹ ਸ਼ਹਿਰ ਈਰੋਡ (ਮਦਰਾਸ ਨੇੜੇ ਦਾ ਇਕ ਨਗਰ) ਤੋਂ ਕੋਈ ਤੀਹਾਂ ਮੀਲਾਂ ਦੀ ਵਿੱਥ ਉੱਤੇ ਹੈ। ਉਸ ਸ਼ਹਿਰ ਦੇ ਇਕ ਕਿਸਾਨ ਨੇ, ਇਕ ਦਿਨ ਅਗਾਂਹ ਈਰੋਡ ਵਿਚ ਹਰ ਬੁਧ ਨੂੰ ਲਗਦੀ ਮੰਡੀ ਵਿਚ, ਤਿੱਖੇ ਸਿੰਗਾਂ ਵਾਲੇ ਇਸ ਬੈਲ ਨੂੰ ਵੇਚ ਦਿਤਾ ਸੀ। ਇਸ ਵੇਲੇ ਉਹ ਕਸਾਈ ਦਾ ਮਾਲ ਬਣ ਕੇ ਹੋਰ ਗਊਆਂ ਨਾਲ ਸ਼ਹਿਰ ਦੇ ਨਾਲ ਲਗਦੀ ਵੱਡੀ

ਸੜਕ ਤੋਂ ਹੋ ਕੇ ਕੇਰਲ ਵਲ ਜਾ ਰਿਹਾ ਸੀ। ਵਾਗੀ ਸਾਹ ਕਢਣ ਲਈ ਇਕ ਇਮਲੀ ਦੇ ਰੁੱਖ ਹੇਠਾਂ ਬਹਿ ਗਏ ਸਨ।

ਤਿੱਖੇ ਸਿੰਗਾਂ ਵਾਲੇ ਬੈਲ ਨੇ ਆਕੜ ਭੰਨੀ, ਤੇ ਦੂਜੇ ਪਾਸੇ ਮੂੰਹ ਕਰਕੇ ਪੈ ਗਿਆ। ਲੰਬੂ ਦੇ ਚੱਟਣ ਨਾਲ ਉਹਦੇ ਪਿੰਡੇ ਵਿਚ ਇਕ ਚੈਨ ਆਇਆ ਸੀ।

ਭਰਾਵਾ ਇਹ ਲੋਕ ਮੈਨੂੰ ਖੌਰੇ ਕਿਥੇ ਲੈ ਚਲੇ ਨੇ ? ਪਤਾ ਨਹੀਂ ਹੋਰ ਕਿੰਨੀ ਵਾਟ ਏ ? ਛਾਂਟਿਆਂ ਦੀ ਮਾਰ ਡਾਢੀ ਭੈੜੀ ਏ, ਮੈਨੂੰ ਸਭ ਤੋਂ ਵਧ ਖਾਣੀ ਪਈ।"

"ਤੂੰ ਤਾਂ ਉਂਜ ਵੀ ਲੰਗਾ ਏਂ, ਉਨ੍ਹਾਂ ਦੀ ਮਾਰ ਤੋਂ ਬਚਣ ਲਈ ਨੱਸ ਕੇ ਵੀ ਅਗੇ ਨਹੀਂ ਜਾ ਸਕਦਾ..." ਇਹ ਕਹਿੰਦਿਆਂ ਲੰਬੂ ਦੀਆਂ ਅੱਖਾਂ ਵਿਚ ਪਾਣੀ ਆ ਗਿਆ।

ਬੈਲਾਂ ਦੀ ਉਸ ਜੋੜੀ ਨੇ ਨਾ ਦਿਨ ਵੇਖਿਆ ਸੀ ਨਾ ਰਾਤ, ਕਈ ਵਰ੍ਹੇ ਕਿਸਾਨਾਂ ਲਈ ਆਪਣੇ ਹੱਡ ਭੰਨੇ ਸਨ। ਤਿੱਖੇ ਸਿੰਗਾਂ ਵਾਲੇ ਬੈਲ ਨੂੰ ਪਿਛਲੇ ਖੱਬੇ ਪੈਰ ਵਿਚ ਇਕ ਵਾਰੀ ਕਿੱਲ ਚੁਭ ਗਿਆ ਸੀ। ਮਾਲਕ ਨੇ ਪਹਿਲਾਂ ਕੋਈ ਪਰਵਾਹ ਨਹੀਂ ਸੀ ਕੀਤੀ, ਪਿਛੋਂ ਦਵਾ ਦਾਰੂ ਕੀਤਿਆਂ ਵੀ ਕੁਝ ਨਹੀਂ ਸੀ ਬਣਿਆ, ਤੇ ਲੰਗੜਾ ਹੋ ਗਿਆ ਸੀ। ਫੇਰ ਉਸ ਕਿਸਾਨ ਨੇ ਈਰੋਡ ਦੀ ਮੰਡੀ ਵਿਚ ਜਾ ਕੇ, ਮਲਿਆਲ ਪ੍ਰਦੇਸ਼ (ਕੇਰਲ) ਤੋਂ ਬੈਲ ਖਰੀਦਣ ਆਏ ਕਸਾਈਆਂ ਦੇ ਹੱਥ ਆਪਣੇ ਉਸ ਬੈਲ ਨੂੰ ਸੌ ਰੁਪਿਆਂ ਤੋਂ ਵੇਚ ਦਿਤਾ।

ਕੇਰਲ ਨੂੰ ਜਾਣ ਵਾਲੀ ਸੜਕ ਕੰਦਾਪਨੇ ਪੁਦੂਰ ਕੋਲੋਂ ਹੋ ਕੇ ਲੰਘਦੀ ਸੀ। ਇਸੇ ਲਈ ਬੈਲਾਂ ਦੀ ਉਸ ਜੋੜੀ ਨੂੰ ਮੁੜ ਕੇ ਮਿਲਣ ਦਾ ਮੌਕਾ ਮਿਲਿਆ।

ਲੰਬੂ ਨੇ ਪੁੱਛਿਆ, ਤੈਨੂੰ ਯਾਦ ਏ ਕਿ ਪਿਛਲੇ ਵਰ੍ਹੇ ਮਾਲਕ ਨੇ ਦਾਣ ਏਕੜ ਵਿਚ ਹਲਦੀ ਦੀ ਖੇਤੀ ਕੀਤੀ ਸੀ। ਥੋੜਾ ਚਿਰ ਪਹਿਲਾਂ ਉਹਨੇ ਆਪ ਹੀ ਕਿਹਾ ਸੀ ਕਿ ਉਹਨਾਂ ਨੂੰ ਇਹ ਗੱਲਾਂ ਕਰਨ ਦੀ ਕੀ ਲੋੜ ਏ, ਪਰ ਉਹਨਾਂ ਕੋਲ ਅਜਿਹੀਆਂ ਗੱਲਾਂ ਤੋਂ ਛੁੱਟ ਹੋਰ ਕੀ ਸੀ ?

"ਉਸ ਗੱਲ ਨੂੰ ਏਡੀ ਛੇਤੀ ਕਿਵੇਂ ਭੁਲ ਸਕਦਾ ਹਾਂ ? ਕਹਿੰਦੇ ਨੇ ਨਾ ਕਿ ਹਲਦੀ ਲਈ ਬੜਾ ਪਾਣੀ ਚਾਹੀਦਾ ਹੁੰਦਾ ਏ, ਅਸਾਂ ਹੀ ਤਾਂ ਉਸਨੂੰ ਪਾਣੀ ਲਾਇਆ ਸੀ।"

"ਗੱਡੇ ਭਰ ਭਰ ਕੇ ਅਸਾਂ ਖਾਦ ਉਹਦੇ ਵਿਚ ਪਾਈ ਸੀ, ਜਿਸ ਤੋਂ ਖੇਤੀ ਬਹੁਤ ਭਰਵੀਂ ਹੋਈ ਸੀ।"

"ਉਸ ਵਰ੍ਹੇ ਹਲਦੀ ਦਾ ਭਾਅ ਚੜ੍ਹਿਆ ਹੋਇਆ ਸੀ ਸਾਡੇ ਮਾਲਕ ਨੂੰ ਵੀ ਚੰਗਾ ਨਫ਼ਾ ਹੋਇਆ ਸੀ।" ਤਿੱਖੇ ਸਿੰਗਾਂ ਵਾਲੇ ਬੈਲ ਨੂੰ ਘੜੀ ਕੁ ਆਪਣਾ ਦੁੱਖ ਭੁਲ ਗਿਆ।

"ਤੂੰ ਖੇਤ ਨੂੰ ਸਿੰਜਣ ਵਿਚ ਪੂਰੀ ਵਾਹ ਲਾਈ ਸੀ", ਤਿੱਖੇ ਸਿੰਗਾਂ ਵਾਲੇ ਬੈਲ ਦੇ ਇਹਨਾਂ ਕਹਿੰਦਿਆਂ ਹੀ ਲੰਬੂ ਬੋਲ ਪਿਆ, "ਤੂੰ ਵੀ ਤਾਂ ਮੇਰੇ ਨਾਲ ਰਲ ਕੇ ਕੰਮ ਨਬੇੜਿਆ ਸੀ, ਸਾਡੀ ਮਿਹਨਤ ਮੁਸ਼ੱਕਤ ਤੋਂ ਉਹਦਾ ਖੜ੍ਹਾ ਨੋਟਾਂ ਨਾਲ ਭਰ ਗਿਆ ਸੀ।"

ਉਸੇ ਵੇਲੇ ਸੁੱਤੇ ਵਾਗੀਆਂ ਵਿਚੋਂ ਦੋ ਜਣੇ ਜਾਗ ਪਏ। ਦੋਹਾਂ ਨੇ ਬੀੜੀਆਂ ਲਾਈਆਂ ਤੇ ਗੱਲਾਂ ਕਰਨ ਲੱਗੇ।

"ਤੂੰ ਵੇਖਿਆ ਸੀ ਉਸ ਬੰਦੇ ਨੂੰ ? ਉਸ ਦੂਜਾ ਬੈਲ ਵੀ ਅਗਲੇ ਵਰ੍ਹੇ ਵੇਚਣ ਲਈ ਕਹਿ ਦਿਤਾ ਸੀ।

"ਕਿਹੜਾ ਬੰਦਾ ?

ਉਹੀ ਜੋ ਆਪਣੇ ਗੱਡੇ ਵਿਚ ਮੰਡੀ ਆਇਆ ਸੀ। ਉਹਦੇ ਗੱਡੇ ਨਾਲ ਇਕੋ ਬੈਲ ਜੁੱਪਿਆ ਹੋਇਆ ਸੀ। ਕਹਿ ਰਿਹਾ ਸੀ ਕਿ ਇਕ ਵਰ੍ਹਾ ਹੋਰ ਉਹ ਬੈਲ ਤੋਂ ਰੱਜ ਕੇ ਕੰਮ ਲੈ ਲਵੇ, ਫੇਰ ਉਹਨੂੰ ਵੇਚ ਦੇਵੇਗਾ।"

"ਐਸ ਵੇਲੇ ਉਸ ਬੈਲ ਲਈ ਪੰਜਾਹ ਰੁਪਏ ਵਧੇਰੇ ਨਹੀਂ ?"

"ਵੇ ਉਹ ਬੰਦਾ ਬੜਾ ਚਲਾਕ ਏ, ਕਹਿ ਰਿਹਾ ਸੀ ਅਗਲੇ ਵਰ੍ਹੇ ਪੰਝੀ ਵੀ ਮਿਲ ਜਾਣ ਤਾਂ ਬਥੇਰੇ ਨੇ।"

"ਅਗਲੇ ਵਰ੍ਹੇ ਤਕ ਉਹ ਉਸ ਬੈਲ ਤੋਂ ਦੋ ਸੌ ਕੱਢ ਲਵੇਗਾ, ਫੇਰ ਭਲਾ ਘੱਟ ਕਿਉਂ ਵੇਚੇ।"

"ਉਹ ਬੜਾ ਹਿਸਾਬੀ ਕਿਤਾਬੀ ਏ। ਬੈਲ ਤੋਂ ਹੱਡ ਭੰਨ ਕੇ ਕੰਮ ਲਵੇਗਾ, ਜਿੰਨਾ ਚਿਰ ਉਹ ਮੂਧੇ ਮੂੰਹ ਜ਼ਮੀਨ ਤੇ ਨਹੀਂ ਡਿੱਗ ਪੈਂਦਾ, ਫੇਰ ਭਾਵੇਂ ਉਸ ਬੈਲ ਦਾ ਕੀ ਵੱਟੇ, ਕੀ ਫ਼ਰਕ ਪੈਂਦਾ ਏ ? ਫੇਰ ਜੋ ਵੱਟਿਆ ਲਾਹੇ ਦਾ।"

ਉਹ ਲੋਕ ਬੈਲਾਂ ਨੂੰ ਬੁੱਚੜਖਾਨੇ ਲਿਜਾ ਰਹੇ ਸਨ। ਉਸ ਵੇਲੇ ਵੀ ਬੇਦਰੇਗ, ਬੈਲਾਂ ਨੂੰ ਕੁੱਟਦੇ ਜਾ ਰਹੇ ਸਨ। ਉਨ੍ਹਾਂ ਦੀਆਂ ਗੱਲਾਂ ਬਾਤਾਂ ਨੂੰ ਜਾਨਣ ਦੀ ਚਾਹ ਜੇ ਤਿੱਖੇ ਸਿੰਗਾਂ ਵਾਲੇ ਬੈਲ ਤੇ ਲੰਬੂ ਦੇ ਮਨ ਵਿਚ ਹੁੰਦੀ, ਤਾਂ ਉਨ੍ਹਾਂ ਦੀਆਂ ਗੱਲਾਂ ਸੁਣ ਕੇ ਉਹ ਬੜੇ ਹੈਰਾਨ ਹੁੰਦੇ। ਦੁਨੀਆ ਵਿਚ ਇਕ ਦੇ ਮਨ ਦੀ ਗੱਲ ਦੂਜਾ ਨਹੀਂ ਸਮਝ ਸਕਦਾ। ਜੇ ਇੰਜ ਨਾ ਹੁੰਦਾ ਤਾਂ ਏਨੀਆਂ ਗੱਲਾਂ ਦੀ ਲੜਾਈ, ਨਿਖੇਧ ਤੇ ਨੀਚ ਬਹਿਸ ਲਈ ਵਿਹਲ ਕਿਥੇ ਹੁੰਦੀ ! ਜੇ ਮਨੁੱਖ ਦੀ ਇਹ ਹਾਲਤ ਹੈ ਤਾਂ ਬੈਲਾਂ ਲਈ ਮਨੁੱਖ ਦੀਆਂ ਗੱਲਾਂ ਨੂੰ ਸਮਝਣਾ ਬੜੀ ਦੂਰ ਦੀ ਗੱਲ ਹੈ। ਇਕ ਗੱਲੋਂ ਇਹ ਚੰਗਾ

ਹੀ ਹੈ। ਆਉਣ ਵਾਲੀ ਘਟਨਾ ਦਾ ਜੇ ਅਗੇਤਰੇ ਪਤਾ ਨਾ ਹੋਵੇ ਤਾਂ ਚੰਗਾ ਨਹੀਂ ? ਤਿੱਖੇ ਸਿੰਗਾਂ ਵਾਲੇ ਨੂੰ ਤੇ ਲੰਬੂ ਨੂੰ ਅਗਲੀਆਂ ਹੋਣੀਆਂ ਦਾ ਕੁਝ ਪਤਾ ਨਹੀਂ ਸੀ। ਉਹ ਦੋਵੇਂ ਅਣਭੋਲ ਇਕ ਦੂਜੇ ਨੂੰ ਵੇਖਦੇ ਖੜੇ ਸਨ। ਮਨੁੱਖ ਕੋਲੋਂ ਹੀ ਸੱਭੇ ਗੱਲਾਂ ਨਹੀਂ ਜਾਣੀਆਂ ਜਾਂਦੀਆਂ। ਫਿਰ ਭਲਾ ਬੈਲ ਕਿਵੇਂ ਜਾਣ ਸਕਦੇ ਸਨ ?

ਬੀੜੀਆਂ ਮੁੱਕ ਚੱਲੀਆਂ ਸਨ, ਜੇ ਫੜੀ ਰਖਦੇ ਤਾਂ ਹੱਥ ਸੜ ਜਾਂਦੇ, ਇਸ ਲਈ ਦੋਹਾਂ ਵਾਗੀਆਂ ਨੇ ਹੌਲੇ ਟੋਟੇ ਸੁੱਟ ਦਿਤੇ, ਤੇ ਅੱਖਾਂ ਮੀਟ ਕੇ ਫੇਰ ਸੌਂ ਗਏ। ਤਿੱਖੇ ਸਿੰਗਾਂ ਵਾਲਾ ਲੰਬੂ ਨਾਲ ਗੱਲਾਂ ਕਰਨ ਲੱਗਾ—"ਪਿਓ ਨੂੰ ਲਕਵਾ ਹੋਣ ਤੇ ਕਿਸਾਨ ਨੇ ਉਹਨੂੰ ਹਸਪਤਾਲ ਵਿਚ ਪਾ ਦਿਤਾ ਸੀ।"

"ਘਰ ਦੇ ਉਹਦੀ ਸੁਰਤ ਪੁੱਛਣ ਜਾਂਦੇ ਸਨ, ਅਸੀਂ ਰੋਜ਼ ਦਸ ਮੀਲ ਉਨ੍ਹਾਂ ਨੂੰ ਢੋ ਕੇ ਹਸਪਤਾਲ ਲਿਜਾਂਦੇ ਸਾਂ ਤੇ ਲਿਆਉਂਦੇ ਸਾਂ। ਪੂਰੇ ਤਿੰਨ ਵਰ੍ਹੇ ਅਸੀਂ ਉਨ੍ਹਾਂ ਨੂੰ ਢੋਂਦੇ ਰਹੇ, ਇਕ ਦਿਨ ਵੀ ਨਾਗਾ ਨਹੀਂ ਸੀ ਪਾਇਆ..."

"ਸਵੇਰੇ ਖੇਤ ਵਿਚ ਬਖੇੜਾ ਕੰਮ ਹੁੰਦਾ ਸੀ, ਲੌਢੇ ਵੇਲੇ ਸਬਜ਼ੀਆਂ ਨੂੰ ਢੋ ਕੇ ਦਸਾਂ ਮੀਲਾਂ ਤੇ ਜਾਣਾ, ਮੁੜਦਿਆਂ ਵੀ ਦਸ ਮੀਲ ਦੌੜਨਾ...।"

"ਉਹਨੇ ਦਿਨ ਰਾਤ ਇਕ ਕਰ ਦਿਤੇ, ਪਰ ਉਹਦਾ ਪਿਉ ਫੇਰ ਵੀ ਚੰਗੀ ਤਰ੍ਹਾਂ ਤੁਰਨ ਫਿਰਨ ਜੋਗਾ ਨਹੀਂ ਸੀ ਹੋਇਆ। ਫੇਰ ਉਹਦੀਆਂ ਹੱਡੀਆਂ ਕਾਵੇਰੀ ਨਦੀ ਵਿਚ ਪਾਣ ਗਈ, ਉਹ ਸਾਨੂੰ ਜੋਅ ਕੇ ਹੀ ਗੱਡੇ ਵਿਚ ਗਏ ਸਨ। ਪਿਉ ਦੇ ਮਰਨ ਤੇ ਉਹ ਵਿਚਾਰਾ ਫੁਟ ਫੁਟ ਕੇ ਰੋਇਆ ਸੀ।"

ਬੈਲ ਇੰਜ ਦੀਆਂ ਗੱਲਾਂ ਕਰ ਰਹੇ ਸਨ ਕਿ ਕਿਸਾਨ ਥੱਕਾ ਮਾਂਦਾ ਉਥੇ ਪਹੁੰਚਿਆ। ਉਹਦਾ ਖਿਆਲ ਸੀ ਕਿ ਉਸ ਦਿਨ ਉਹ ਲੰਬੂ ਦੇ ਨਾਲ ਕਿਸੇ ਹੋਰ ਬੈਲ ਨੂੰ ਵੀ ਹਲ ਅੱਗੇ ਜੋਏਗਾ। ਉਹ ਚਾਰੇ ਵਿਚ ਵੀ ਨਾ ਲੱਭਾ ਹਲ ਕੋਲ ਵੀ ਨਹੀਂ ਤਾਂ ਉਹਨੂੰ ਲੱਭਣ ਲਈ ਉਹਨੇ ਕਾਮਿਆਂ ਨੂੰ ਦੌੜਾਇਆ ਸੀ। ਫਰ ਸੜਕ ਦੇ ਕੰਢੇ ਇਮਲੀ ਦੇ ਰੁਖ ਹੇਠਾਂ ਖਲੋਤਿਆਂ ਬੈਲਾਂ ਨੂੰ ਜਦ ਵੇਖਿਆ, ਤਾਂ ਪਾਨ ਚਬਾਂਦਿਆਂ ਉਹ ਹੌਲੀ ਹੌਲੀ ਉਸ ਪਾਸੇ ਆਇਆ। ਉਥੇ ਆਉਂਦਿਆਂ ਹੀ ਉਹਦੀ ਨਜ਼ਰ ਲੰਬੂ ਤੇ ਪਈ।

"ਹੱਛਾ, ਉਸ ਲੰਗੜੇ ਨਾਲ ਤੈਨੂੰ ਏਨਾ ਮੋਹ ਏ ? ਮੈਂ ਤੈਨੂੰ ਖੇਤੇ ਵਿਚ ਕਿਥੇ ਲੱਭ ਮਾਰਿਆ। ਤੇਰੇ ਪਿਛੇ ਸਾਰੇ ਕਾਮੇ ਵੇਹਲੇ ਬੈਠੇ ਨੇ, ਹੁਣ ਮੈਂ ਤੇਰੀ ਚੰਗੀ ਖਬਰ ਲੈਨਾਂ ਵਾਂ" ਇਹ ਕਹਿ ਕੇ ਕਿਸਾਨ ਨੇ ਇਕ ਝਾੜ ਨਾਲੋਂ ਮੋਟੀ ਸਾਰੀ ਟਹਿਣੀ ਤੋੜੀ, ਤੇ ਉਹਨੂੰ ਹੱਥ ਵਿਚ ਫੜ ਕੇ ਉਹ ਛੇਤੀ ਨਾਲ ਲੰਬੂ ਵਲ ਦੌੜਿਆ।

ਉਸੇ ਵੇਲੇ ਕਿਤੋਂ ਇਕ ਕੁੱਤਾ ਉਥੇ ਆ ਗਿਆ, ਤੇ ਕਿਸਾਨ ਨੂੰ ਵੱਢਣ ਨੂੰ ਪਿਆ। ਵੇਖਣ ਤੋਂ ਹੀ ਜਾਪਦਾ ਸੀ ਕਿ ਉਹ ਹਲਕਾਇਆ ਕੁੱਤਾ ਹੈ। ਕਿਸਾਨ ਨੇ ਲੱਖ ਉਪਾਅ ਕੀਤੇ, ਪਰ ਉਸ ਤੋਂ ਬਚ ਕੇ ਉਹ ਨੱਸ ਨਾ ਸਕਿਆ।

ਅਚਾਨਕ ਤਿੱਖੇ ਸਿੰਗਾਂ ਵਾਲਾ ਬੈਲ ਉਸ ਕੁੱਤੇ ਵਲ ਦੌੜਿਆ। ਕੁੱਤੇ ਦੇ ਵੱਢਣ ਤੋਂ ਜੋ ਜ਼ਖਮ ਹੋ ਗਿਆ ਸੀ, ਉਹਦੀ ਪਰਵਾਹ ਕੀਤੇ ਬਿਨਾ ਉਹ ਕੁੱਤੇ ਦੇ ਪਿਛੇ ਪੈ ਗਿਆ, ਤੇ ਤਿੱਖੇ ਸਿੰਗਾਂ ਨਾਲ ਉਹਨੂੰ ਮਾਰ ਦਿਤਾ। ਪਤਾ ਨਹੀਂ ਏਡੀ ਤਾਕਤ ਉਹਦੇ ਵਿਚ ਉਸ ਵੇਲੇ ਕਿਥੋਂ ਆ ਗਈ। ਹਲਕਾਏ ਕੁੱਤੇ ਨਾਲ ਲੜਦਿਆਂ ਉਹਦਾ ਸਾਹ ਫੁੱਲ ਗਿਆ ਸੀ। ਲੰਬੇ ਲੰਬੇ ਸਾਹ ਭਰਦਾ ਉਹ ਉਥੇ ਦਾ ਉਥੇ ਖਲੋ ਗਿਆ। ਹਲਕਾਏ ਕੁੱਤੇ ਦੇ ਵੱਢਣ ਨਾਲ ਤਿੱਖੇ ਸਿੰਗਾਂ ਵਾਲੇ ਦੇ ਪੈਰ ਵਿਚ ਜੋ ਜ਼ਖਮ ਹੋ ਗਿਆ ਸੀ, ਲੰਬੂ ਉਹਨੂੰ ਚੱਟਣ ਲੱਗਾ। ਉਹਦੇ ਕੋਲ ਇਹੀਓ ਦਾਰੂ ਸੀ।

ਕਿਸਾਨ ਸਮਝ ਗਿਆ ਕਿ ਪਾਗਲ ਕੁੱਤੇ ਦੇ ਵੱਢੇ ਜ਼ਖਮ ਨੂੰ ਚੱਟਣ ਨਾਲ ਹੁਣ ਲੰਬੂ ਨੇ ਵੀ ਪਾਗਲ ਹੋ ਜਾਣਾ ਸੀ। ਹੁਣ ਇਹ ਬੈਲ ਉਹਦੇ ਕਿਸੇ ਕੰਮ ਨਹੀਂ ਸੀ।

ਹਲਕਾਏ ਕੁੱਤੇ ਤੇ ਬੈਲ ਦੀ ਲੜਾਈ ਦਾ ਰੌਲਾ ਸੁਣਕੇ ਕਰੀਬ ਕਰੀਬ ਸਾਰੇ ਵਾਗੀ ਜਾਗ ਪਏ।

ਕਿਸਾਨ ਨੇ ਉਨ੍ਹਾਂ ਨੂੰ ਪੁਛਿਆ "ਕਿਉਂ ਭਰਾਵੋ ! ਤਿੱਖੇ ਸਿੰਗਾਂ ਵਾਲੇ ਦੀ ਜੋੜੀ ਕਰਨੀ ਚਾਹੀਦੀ ਏ ?"

"ਅਜੇ ਕਲ੍ਹ ਹੀ ਤੇਰੇ ਕੋਲੋਂ ਮੰਗਿਆ ਸੀ, ਤੂੰਹੇਂ ਹੀ ਸਿਰ ਫੇਰ ਦਿਤਾ ਸੀ।"

"ਹੁਣ ਮੈਂ ਵੇਚਣ ਦਾ ਫੈਸਲਾ ਕਰ ਲਿਆ ਏ, ਬੋਲੋ ਕੀ ਮੁੱਲ ਚੁਕਾਉਗੇ ?

"ਇਹੀ ਸੌ ਰੁਪਏ ਦਿਆਂਗੇ, ਜੋੜੀ ਇਕੋ ਜਹੀ ਏ।"

"ਅੱਛਾ ਦਿਉ" ਕਹਿ ਕੇ ਕਿਸਾਨ ਨੇ ਸੌ ਰੁਪਏ ਲੈ ਲਏ ਤੇ ਸਾਰੇ ਨੋਟ ਭੁੱਬ ਵਿਚ ਸਾਂਭ ਲਏ।

ਬੈਲਾਂ ਦੀ ਉਹ ਜੋੜੀ ਹੋਰ ਬੈਲਾਂ ਨਾਲ ਕੇਰਲ ਵਲ ਚਲ ਪਈ। ਪਿੱਠ ਉੱਤੇ ਪਰਾਣੀ ਪਈ ਤਾਂ ਬੈਲ ਉੱਠ ਤੁਰੇ।

ਲੰਬੂ ਦੀ ਸਮਝ ਵਿਚ ਕੁਝ ਨਾ ਆਇਆ। ਪਰ ਪਾਗਲ ਕੁੱਤੇ ਤੋਂ ਆਪਣੇ ਮਾਲਕ ਦੀ ਰੱਖਿਆ ਕਰਨ ਵਾਲੇ ਤਿੱਖੇ ਸਿੰਗਾਂ ਵਾਲੇ ਨਾਲ ਤੁਰਨ ਵਿਚ ਉਹਦਾ ਜੀਅ ਬੜਾ ਖੁਸ਼ ਹੋਇਆ। ਉਹਦਾ ਮਾਲਕ ਉਹਨੂੰ ਵੀ ਇਸ ਢੰਗ ਵਿਚ ਕਿਉਂ ਛੱਡ ਗਿਆ ਹੈ, ਉਹ ਇਹ ਨਾ ਜਾਣ ਸਕਿਆ। ਕੁਝ ਵੀ ਸੋਚਣ ਤੋਂ ਪਹਿਲਾਂ ਉਹਦੀ ਪਿੱਠ ਉੱਤੇ ਪਰਾਣੀ ਵੱਜੀ। ਤਿੱਖੇ ਸਿੰਗਾਂ ਵਾਲੇ ਨੂੰ ਕੋਈ ਪੰਜ ਛੇ ਵੱਜੀਆਂ।

"ਕਿੱਡਾ ਹਰਾਮੀ ਏ", ਕੁੱਤੇ ਨਾਲ ਲੜਦਿਆਂ ਕਿਵੇਂ ਦੌੜਦਾ ਸੀ, ਤੇ ਹੁਣ ਲੰਗੜਾਣ ਲਗ ਪਿਆ ਏ, ਪਾਜੀ ਕਿਤੋਂ ਦਾ" ਕਹਿੰਦਿਆਂ ਇਕ ਵਾਗੀ ਬੈਲਾਂ ਨੂੰ ਹੱਕਣ ਲਗ ਪਿਆ। ×

# ਸੋਚ

—ਡਾ: ਜਮਾਲ ਅਲਦੀਨ ਜਮਾਲ
ਹੁਸ਼ਿਆਰਪੁਰੀ (ਲਾਹੌਰ)

(੧)

ਇਹ ਰੰਗਾਂ ਦਾ ਤਾਣਾ ਬਾਣਾ
ਇਹ ਰੂਪਾਂ ਦੀ ਮੋਹਣੀ ਮਾਲਾ
ਇਹ ਦੁਨੀਆ ਇਕ ਸੁੰਦਰ ਸਪਨਾ
ਇਹ ਪੁਤਲੀ ਘਰ ਜਾਦੂ ਵਾਲਾ
ਦਰਿਆਵਾਂ ਵਿਚ ਠੰਡਾ ਪਾਣੀ
ਗੁਲਜ਼ਾਰਾਂ ਵਿਚ ਮਸਤ ਹਵਾਵਾਂ
ਫ਼ਸਲਾਂ ਫਲ ਫੁਲ ਅੰਤ ਨਾ ਕੋਈ
ਕੀ ਕੀ ਵੇਖਾਂ, ਕੀ ਕੀ ਖਾਵਾਂ

ਆਵਾਜ਼ਾਂ ਦਾ ਗੂੰਜਦਾ ਜਾਦੂ
ਨੈਣਾਂ ਦੇ ਖ਼ਾਮੋਸ਼ ਇਸ਼ਾਰੇ
ਇਹ ਜ਼ੁਲਫ਼ਾਂ ਦੀਆਂ ਠੰਡੀਆਂ ਛਾਵਾਂ
ਰੁਖ਼ਸਾਰਾਂ ਦੇ ਅੱਗ ਲਿਸ਼ਕਾਰੇ

ਬੁਲ੍ਹਾਂ ਦੇ ਵਿਚ ਫਲਦੀ ਲੱਜ਼ਤ
ਸਾਹਾਂ ਵਿਚੋਂ ਖ਼ੁਸ਼ਬੋ ਆਉਂਦੀ
ਠੋਡੀ ਮੱਥਾ ਸੋਨਾ ਸੋਨਾ
ਲੱਤਾਂ ਬਾਹਾਂ ਚਾਂਦੀ ਚਾਂਦੀ

ਇਹ ਰੰਗਾਂ ਦਾ ਤਾਣਾ ਬਾਣਾ
ਇਹ ਰੂਪਾਂ ਦੀ ਮੋਹਣੀ ਮਾਲਾ
ਇਹ ਦੁਨੀਆਂ ਇਕ ਸੁੰਦਰ ਸਪਨਾ
ਇਹ ਪੁਤਲੀ ਘਰ ਜਾਦੂ ਵਾਲਾ

(੨)

ਮੈਂ ਇਸ ਪੁਤਲੀ ਘਰ ਵਿਚ ਆਇਆ,
ਅੱਤ ਨਿਤਾਣਾ ਹਥੋਂ ਖ਼ਾਲੀ
ਨਾ ਉੱਠ ਸੱਕਾਂ ਨਾ ਬਹਿ ਸਕਾਂ,
ਨਾ ਕਹਿ ਸੱਕਾਂ ਹਾਲਤ ਦਿਲ ਦੀ

ਸਖਣੇ ਹੱਥ ਨੂੰ ਕਿਸ ਨੇ ਭਰਿਆ,
ਤਾਣ ਨਿਤਾਣੇ ਕਿਵੇਂ ਲੱਭੇ
ਨੰਗੇ ਤਨ ਨੂੰ ਕਿਸ ਕੱਜਿਆ ਏ,
ਕਿਸ ਨੇ ਕਾਜ ਸੰਵਾਰੇ ਸਭੇ

ਕੋਈ ਵਾਹੇ ਹਾੜੀ ਧੁਪੀਂ,
ਪੋਹ ਦੇ ਪਾਲੀਂ ਪਾਣੀ ਲਾਵੇ
ਸੁੱਤੇ ਲੱਖਾਂ ਸਰਘੀ ਵੇਲੇ,
ਕੋਈ ਉਠ ਕਰਖਾਨੇ ਜਾਵੇ

ਕੋਈ ਪਕਾਵੇ ਤੇ ਮੈਂ ਖਾਵਾਂ,
ਕੋਈ ਸਾਰੇ ਤੇ ਮੈਂ ਜੀਵਾਂ
ਕੋਈ ਸੀਂਵੇ ਤੇ ਮੈਂ ਪਹਿਨਾ
ਕੋਈ ਉਗਾਵੇ ਤੇ ਮੈਂ ਜੀਵਾਂ

ਮੇਰੀ ਹਯਾਤੀ ਦੀ ਜਾਦਰ ਤੇ
ਕਿੰਨ ਕਿੰਨ ਨਕਸ਼ ਨਗਾਰ ਬਣਾਏ
ਕਿਸ ਕਿਸ ਮੈਨੂੰ ਦਾਸੇ ਦਿੱਤੇ
ਕਿਸ ਕਿਸ ਪਿਆਰ ਦੇ ਗੀਤ ਸੁਣਾਏ

(੩)

ਨਿੰਮਾ ਹੋਇਆ ਅੱਖ ਦਾ ਦੀਵਾ
ਸੱਲ ਬੱਲੇ ਬੱਤੀ ਜਾਏ
ਟੁੱਟ ਚਲੀਆਂ ਸੋਚਾਂ ਦੀਆਂ ਨਬਜ਼ਾਂ
ਸਾਹ ਦੀ ਤੰਦ ਨਾ ਕੱਤੀ ਜਾਏ
ਇਕੋ ਸੋਚ ਰਹਿ ਗਈ ਪੱਲੇ
ਇਕੋ ਸੋਚ ਮੈਨੂੰ ਤੜਫਾਏ
ਇਕੋ ਕੰਡਾ ਦਿਲ ਵਿਚ ਰੜਕੇ
ਤੇ ਇਕੋ ਗ਼ਮ ਰੂਹ ਨੂੰ ਖਾਏ
ਦੁਨੀਆਂ ਮੈਨੂੰ ਸਭ ਕੁਝ ਦਿਤਾ
ਦੁਨੀਆਂ ਮੈਨੂੰ ਸਭ ਕੁਝ ਦਿਤਾ
ਮੈਂ ਦੁਨੀਆਂ ਨੂੰ ਕੀ ਦਿਤਾ ਏ
ਮੈਂ ਦੁਨੀਆ ਨੂੰ ਕੀ ਦਿਤਾ ਏ

# ਕੀ ਸ੍ਰੀ ਦਰਬਾਰ ਸਾਹਿਬ ਜੀ ਨੂੰ ਪੁਲੀਟੀਕਲ ਸੈਂਟਰ ਬਨਾਣਾ ਠੀਕ ਹੈ

—ਭਾਈ ਸਾਹਿਬ ਭਾਈ ਵੀਰ ਸਿੰਘ ਜੀ—

(ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦਾ ਇਹ ਲੇਖ ਖਾਲਸਾ ਸਮਾਚਾਰ ਮਿਤੀ ੧੯-੬-੧੯੩੦ ਦੇ ਅੰਕ ਵਿਚ ਛਾਪਿਆ ਗਿਆ ਸੀ ਜੋ ਅੱਜ ਕਲ ਦੀ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖਤ ਸਾਹਿਬ ਜੀ ਦੀ ਦੁਖ ਭਰੀ ਘਟਨਾ ਉਪਰ ਅਨੋਖੀ ਰੋਸ਼ਨੀ ਪਾਉਂਦਾ ਹੈ ਤੇ ਜਿਸ ਬਾਰੇ ਸੰਪਾਦਕੀ ਵਿਚ ਵੀ ਜ਼ਿਕਰ ਕੀਤਾ ਹੈ। ਭਾਈ ਸਾਹਿਬ ਦਸਦੇ ਹਨ ਕਿਵੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੁਗਲਾਂ ਨਾਲ ਯੁਧ ਸ੍ਰੀ ਅਕਾਲ ਤਖਤ ਦੀ ਧਰਤੀ ਉਪਰ ਨਾ ਹੋਣ ਦਿਤਾ। ਗੁਰੂ ਜੀ ਆਪ ਜਾਗੋ ਦੀਆਂ ਜੂਹਾਂ ਵਿਚ ਚਲੇ ਗਏ ਤੇ ਉਥੇ ਮੁਗਲਾਂ ਦੀਆਂ ਫੌਜਾਂ ਨੂੰ ਸ਼ਿਕਸਤ ਦਿਤੀ। ਇਥੇ ਤਕ ਕਿ ੧੮ਵੀਂ ਸਦੀ ਵਿਚ ਵੀ ਸਿਖ ਮਿਸਲਾਂ ਨੇ ਕਦੀ ਵੀ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰ ਧਰਤੀ ਨੂੰ ਯੁਧ ਅਸਥਾਨ ਨਾ ਬਣਨ ਦਿਤਾ ਤੇ ਦੂਰ ਦੁਰਾਡੇ ਜਾ ਕੇ ਮੁਗਲਾਂ ਤੇ ਪਠਾਣਾਂ ਦੀ ਫੌਜ ਨਾਲ ਲੜਦੇ ਰਹੇ। ਆਮ ਰਵਾਇਤ ਅਨੁਸਾਰ ਵੀ ਦਰਬਾਰ ਸਾਹਿਬ ਦੀ ਹਦਬੰਦੀ ਅੰਦਰ ਸ਼ਸਤਰਾਂ ਨੂੰ ਲਿਜਾਣ ਦੀ ਮਨਾਹੀ ਰਹਿੰਦੀ ਸੀ। ਇਹਨਾਂ ਸਭ ਵਿਚਾਰਾਂ ਤੋਂ ਸਾਫ਼ ਜ਼ਾਹਿਰ ਹੈ ਕਿ ਗੁਰੂ ਜੀ ਤੇ ਉਹਨਾਂ ਦੇ ਮਗਰੋਂ ਸਿਖਾਂ ਦੇ ਲੀਡਰ ਸ੍ਰੀ ਦਰਬਾਰ ਸਾਹਿਬ ਨੂੰ ਹਰ ਹਾਲਤ ਵਿਚ ਬਚਾ ਕੇ ਰਖਣ ਦੇ ਉਪਾਓ ਸੋਚਦੇ ਰਹਿੰਦੇ ਸਨ। ਸ਼ੋਕ ਹੈ ਅਸੀਂ ਇਹਨਾਂ ਵਿਚਾਰਾਂ ਨੂੰ ਕੁਝ ਸਾਲਾਂ ਤੋਂ ਕਾਇਮ ਨਾ ਰਖ ਸਕੇ ਜਿਸ ਕਾਰਨ ਸ੍ਰੀ ਹਰਿਮੰਦਰ ਸਾਹਿਬ ਤੇ ਅਕਾਲ ਤਖਤ ਸਾਹਿਬ ਦੀ ਪਵਿੱਤਰ ਧਰਤੀ ਇਸ ਸੰਘਰਸ਼ ਦਾ ਨਿਸ਼ਾਨਾ ਬਣ ਗਈ। ਸਾਡੀ ਹਾਰਦਿਕ ਅਰਦਾਸ ਹੈ, ਗੁਰੂ ਮਿਹਰ ਸਦਕਾ ਸਿਖਾਂ ਦੇ ਇਨ੍ਹਾਂ ਸਭ ਤੋਂ ਪਵਿੱਤਰ ਅਸਥਾਨਾਂ ਨੂੰ ਮੁੜ ਰਾਜਸੀ ਤੇ ਸੰਸਾਰੀ ਮਾਮਲਿਆਂ ਨੂੰ ਸੁਲਝਾਉਣ ਦਾ ਖੇਤਰ ਨਾ ਬਣਨ ਦਿਤਾ ਜਾਵੇ। —ਐਡੀਟਰ)

ਭਾਈ ਸਾਹਿਬ ਜੀ ਦਾ ਲਿਖਿਆ ਇਹ ਪੁਰਾਣਾ ਲੇਖ ਸਮੇਤ ਸੰਪਾਦਕੀ ਟਿਪਣੀ ਦੇ ਪੰਚਬਟੀ ਸੰਦੇਸ਼ ਡੇਹਰਾਦੂਨ ਦੇ ੧ ਅਕਤੂਬਰ ੧੯੮੪ ਵਾਲੇ ਅੰਕ ਚੋਂ ਧਨਵਾਦ ਸਹਿਤ ਲਿਆ ਗਿਆ ਹੈ। ਧਾਰਮਕ ਦ੍ਰਿਸ਼ਟੀ ਭਾਈ ਸਾਹਿਬ ਜੀ ਦੀ ਵਿਸ਼ੇਸ਼ ਆਪਣੀ ਹੈ।) —ਸੰ: ਵਰਿਆਮ

ਸਿਖਾਂ ਦਾ ਇਕੱਠ ਇਕ ਧਾਰਮਕ ਇਕਤਰਤਾ ਹੈ। ਅਨੇਕਾਂ ਜਾਤੀਆਂ ਕੌਮਾਂ ਤੇ ਕੁਲਾਂ ਦੇ ਲੋਕਾਂ ਦੀ ਇਕ ਧਰਮ ਦੀ ਸਾਂਗੀ ਨਾਲ ਜੁੜ ਕੇ ਇਕ ਕੌਮ ਤੇ ਜਥੇਬੰਦੀ ਬਣਦੀ ਹੈ। ਜੇ ਇਸ ਵਿਚ ਧਰਮ ਨਾ ਰਹੇ ਤਾਂ ਇਹ ਜਥੇਬੰਦੀ ਬਿਖਰ ਜਾਵੇਗੀ, ਕਿਉਂਕਿ ਇਨ੍ਹਾਂ ਦੇ ਵਜੂਦ ਦੀ ਕੌਮੀ ਹਾਲਤ ਯਾ ਇਨ੍ਹਾਂ ਦਾ ਮੇਲ ਇਕ 'ਕੁਲ' ਹੋਣ ਕਰਕੇ ਨਹੀਂ, ਇਕ ਕੁੰਬਾ ਹੋਣ ਕਰਕੇ ਨਹੀਂ, ਕਿਸੇ ਇਕ ਇਲਾਕੇ ਯਾ ਦੇਸ਼ ਦੇ 'ਸਾਂਝੇ ਵਸੇਬੇ' ਕਰਕੇ ਨਹੀਂ, ਜਿਵੇਂ ਅੰਗਰੇਜ਼ ਇਕ ਦੇਸ਼ ਦੇ ਵਾਸੀ ਹਨ, ਬ੍ਰਾਹਮਣ ਇਕ ਕੁਲ ਹਨ, ਅਰੋੜੀਏ ਇਕ ਕੁੰਬੇ ਦੇ ਹਨ। ਪਰੰਤੂ ਸਿੱਖ 'ਇਕ ਧਰਮ' ਦੀ ਸਾਝ ਦੇ ਕਾਰਨ ਇਕ ਜਿੰਦ ਬਣਾਏ ਗਏ ਹਨ। ਧਰਮ ਨੇ ਇਕ ਪਿਤਾ ਦੇ ਪੁਤਰ ਜੋੜੇ ਹਨ।

ਹਰ ਇਕ ਸਿੱਖ ਨੂੰ 'ਸਿੱਖ ਧਰਮ' ਮੁਕਤੀ ਦਾਤਾ ਹੈ, ਪਰ ਸਿੱਖ ਕੌਮ ਨੂੰ ਧਰਮ ਇਸ ਤੋਂ ਵਧ ਇਕ ਕੌਮੀ ਸੀਮੇਂਟ ਵੀ ਹੈ, ਜਥੇਬੰਦੀ ਦਾ ਸ਼ੀਰਾਜ਼ਾ ਹੈ, ਕੌਮੀ ਸਰੀਰ ਦੀ ਜਿੰਦ ਹੈ, ਤਾਂ ਤੇ ਧਰਮ ਦਾ ਟਿਕਾਣਾ ਸਿੱਖਾਂ ਦੇ ਕੌਮੀ ਆਦਰਸ਼ ਵਿਚ ਸਭ ਤੋਂ ਉੱਚਾ ਹੈ।

ਸਿੱਖੀ ਧਰਮ ਦੀ ਕਾਇਮੀ ਲਈ ਸਤਿਗੁਰ ਨੇ ਪੰਥ ਸਾਜਿਆ, ਗੁਰੂ ਪੰਥ ਵਿਚ ਗੁਰਮੁਖ ਰਹਿਣੀ ਦੇ ਸੂਰੇ, ਧਰਮ ਦੇ ਚਾਨਣ ਮੁਨਾਰੇ ਹਨ, ਸ੍ਰੀ ਗੁਰੂ ਗਰੰਥ ਸਾਹਿਬ ਅਗੁਵਾਨੀ ਦੇ ਗੁਰੂ ਹਨ, ਸ੍ਰੀ ਦਰਬਾਰ ਸਾਹਿਬ ਜੀ ਕੇਂਦਰੀ ਧਰਮ ਅਸਥਾਨ ਹਨ, ਜਿਥੇ ਗੁਰੂ ਗਰੰਥ ਦੀ ਤਾਬਿਆ ਗੁਰੂ ਪੰਥ, ਕੀਰਤਨ, ਬਾਣੀ ਦੇ ਉਚਾਰ ਅਤੇ ਨਾਮ ਦੇ ਸਿਮਰਨ ਨਾਲ ਜਗਤ ਜਲੰਦੇ ਨੂੰ ਤਾਰਦਾ ਹੈ। ਸ੍ਰੀ ਦਰਬਾਰ ਸਾਹਿਬ ਅਖੰਡ ਕੀਰਤਨ ਦਾ ਕੇਂਦਰ ਹੈ। ਜਗਤ ਵਿਚ ਦਿਨ ਰਾਤ ਕਿਸੇ ਮੰਦਰ ਵਿਚ ਹਰੀਜਸ ਜਾਰੀ ਨਹੀਂ ਰਹਿੰਦਾ, ਇਸ ਵਾਸਤੇ ਇਹ ਹਰੀਮੰਦਰ

ਜਗਤ ਦਾ ਧਰਮ ਕੇਂਦਰ ਹੈ। ਇਹ ਨਿਰੋਲ ਧਰਮ ਦਾ ਪਵਿੱਤਰ ਟਿਕਾਣਾ ਹੈ ਤੇ ਏਥੇ ਧਰਮ ਦਾ ਸੂਰਜ ਸਦਾ ਚਮਕਦਾ ਹੈ।

ਭਾਈਚਾਰਕ ਤੇ ਪਦਾਰਥਕ ਤੇ ਪਲੀਟੀਕਲ ਅੰਦੋਲਨ ਤੇ ਵਧਾਉ ਘਟਾਉ ਜਗਤ ਵਿਚ ਹੁੰਦੇ ਹਨ, ਹੋਣਗੇ ਤੇ ਹੁੰਦੇ ਰਹਿਣਗੇ। ਪਰ ਧਰਮ ਦੀ ਟੇਕ ਸੱਚ ਹੈ ਤੇ 'ਸਚ ਧਰਮ' ਅਬਦਲ ਵਸਤੂ ਹੈ ਤੇ ਸਭ ਤੋਂ ਉੱਚੀ ਹੈ। ਭਾਈਚਾਰਕ ਪਦਾਰਥਕ ਤੇ ਪੁਲੀਟੀਕਲ ਟਿਕਾਣੇ ਅਨੇਕਾਂ ਹਨ ਤੇ ਜਗ੍ਹਾ ਜਗ੍ਹਾ ਹੋ ਸਕਦੇ ਹਨ, ਪਰ ਸ੍ਰੀ ਦਰਬਾਰ ਸਾਹਿਬ ਸੱਚੇ ਧਰਮ ਦਾ ਕੇਂਦਰ ਹੈ ਜਿਥੇ ਨਾਮ ਦਾ ਚੱਕਰ ਤੇ ਸ਼ਬਦ ਦਾ ਕੇਂਦਰੀ ਲਹਰਾਉ ਸਤਗੁਰਾਂ ਨੇ ਆਪ ਦਿਤਾ ਹੈ। ਇਹ ਹੋਰ ਥਾਂ ਨਹੀਂ ਹੋ ਸਕਦਾ, ਤਾਂ ਤੇ ਇਸ ਟਿਕਾਣੇ ਨੂੰ ਸਿਰਮੌਰ ਰਖਣਾ ਸਿੱਖਾਂ ਦਾ ਧਰਮ ਹੈ, ਇਸ ਟਿਕਾਣੇ ਨੂੰ ਪਲੀਟੀਕਲ ਕੇਂਦਰ ਬਣਾਉਣਾ ਵਾਜਬ ਨਹੀਂ।

ਗੁਰੂ ਹਰਗੋਬਿੰਦ ਜੀ ਦੇ ਸਮੇਂ ਪਰ ਜਦੋਂ ਮੁਖਲਸ ਖਾਂ ਨੇ ਚੁਪ ਚਾਪ ਰਾਤ ਵੇਲੇ ਸ੍ਰੀ ਅੰਮ੍ਰਿਤਸਰ ਤੇ ਛਾਪਾ ਮਾਰਿਆ ਤਾਂ ੨੫ ਗੁਰਸਿੱਖਾਂ ਨੇ ਲੋਹਗੜ੍ਹ ਪਾਸ ਉਸ ਨੂੰ ਰੋਕਿਆ, ਜਿੰਨੇ ਚਿਰ ਵਿਚ ਉਹ ਇਨ੍ਹਾਂ ਨੂੰ ਮਾਰ ਕੇ ਅਗੇ ਵਧੇ, ਸਤਿਗੁਰਾਂ ਨੇ ਪਰਿਵਾਰ ਨੂੰ ਸ਼ਥਾਲ ਟੋਰਿਆ ਤੇ ਆਪ ਫੌਜਾਂ ਲੈ ਕੇ ਖਾਲਸਾ ਕਾਲਜ ਤੇ ਪਿਪਲੀ ਦੀਆਂ ਜੂਹਾਂ ਵਿਚ ਜਾ ਵੜੇ। ਤੁਰਕ ਦਲ ਨੇ ਗੁਰੂ ਕੇ ਮਹਲ ਸੁੰਞੇ ਪਾਏ, ਮਠਿਆਈਆਂ ਤੇ ਪਕਵਾਨ ਖਾਧੇ ਤੇ ਮਾਲ ਮਤਾ ਲੁਟੇ, ਅਜੇ ਵਿਹਲੇ ਨਹੀਂ ਹੋਏ ਸਨ ਕਿ ਪਤਾ ਲਗਾ ਕਿ ਗੁਰੂ ਤਾਂ ਉੱਤਰ-ਪਛੋਂ ਰੁਖ ਨੂੰ ਜੂਹਾਂ ਵਿਚ ਹੈ, ਸੋ ਉਧਰ ਉਠ ਨੱਸੇ ਤੇ ਸਾਰਾ ਦਿਨ ਸੰਗਰਾਮ ਵਿਚ ਰਹਿ ਕੇ ਤੁਰਕ ਦਲ ਚੰਗੀ ਕੱਟ ਵੱਢ ਕਰਵਾਕੇ ਹਾਰ ਗਿਆ। ਔਉਂ ਗੁਰੂ ਜੀ ਜੁਧ ਖੇਤਰ ਨੂੰ ਦਰਬਾਰ ਸਾਹਿਬ ਤੋਂ ਦੂਰ ਲੈ ਗਏ।

ਇਸ ਦੇ ਮਗਰੋਂ ਗੁਰੂ ਜੀ ਅੰਮ੍ਰਿਤਸਰ ਨਹੀਂ ਰਹੇ। ਕਰਤਾਰਪੁਰ ਆਦਿ ਰਹਿੰਦੇ ਹੋਏ ਬਿਆਸ ਕੰਢੇ ਸ੍ਰੀ ਹਰਗੋਬਿੰਦਪੁਰਾ ਵਸਾਇਆ। ਕਿਉਂ ਆਪ ਦਾ ਮਨੋਰਥ ਇਹ ਸੀ ਸ੍ਰੀ ਦਰਬਾਰ ਸਾਹਿਬ ਮੁੜ ਕੇ ਜੁਧ ਖੇਤਰ ਨਾ ਬਣੇ ਤੇ ਪਲੀਟੀਕਲ ਕੰਮ ਦੂਰ ਦੂਰ ਥਾਂਈਂ ਹੋਣ। ਦੂਸਰਾ ਜੰਗ ਸੂਬਾ ਜਲੰਧਰ ਨਾਲ ਏਥੇ ਹੀ ਸ੍ਰੀ ਹਰਗੋਬਿੰਦਪੁਰੇ ਪਿਆ। ਫਿਰ ਕਹਿਰ ਠਰੰਮੇ ਹੋ ਗਏ ਤਾਂ ਸਤਿਗੁਰ ਅੰਮ੍ਰਿਤਸਰ ਆ ਰਹੇ। ਪਰ ਫਿਰ ਆਪ ਨੂੰ ਜੰਗ ਦੇ ਨਿਸ਼ਾਨ ਦਿਸਣ ਲਗੇ ਤਾਂ ਆਪ ਮਾਲਵੇ ਨੂੰ ਚਲੇ ਗਏ ਤੇ ਫੇਰ ਜੁਧ ਉਥੇ ਹੋਇਆ। ਜਦੋਂ ਆਪ ਅੰਮ੍ਰਿਤਸਰੋਂ ਇਸ ਵੇਰ ਟੁਰਨ ਲਗੇ ਤਾਂ ਆਪ ਦੇ ਪਵਿਤਰ ਤੇ ਅਟਲ ਇਰਾਦੇ ਨੂੰ ਜਿਨ੍ਹਾਂ ਲਫਜ਼ਾਂ ਨੇ ਅਦਾ ਕੀਤਾ ਹੈ ਏਹ ਹਨ :

ਜੰਗ ਨ ਭਲੋ ਸੁਧਾਸਰ ਮਾਹੀ।
ਆਵਹਿੰ ਤੁਰਕ ਅਦਬ ਰਹ ਨਾਹੀਂ (ਸੂ: ਪ੍ਰ)

ਸੋ ਸਤਿਗੁਰਾਂ ਦੀ ਕਰਨੀ ਤੋਂ ਨਤੀਜਾ ਇਹ ਤਾਂ ਸਾਫ ਨਿਕਲਦਾ ਹੈ ਕਿ ਆਪ ਦਾ ਅੰਮ੍ਰਿਤਸਰ ਨੂੰ ਜੁਧ-ਭੂਮੀ ਨਾ ਬਣਨ ਦੇਣਾ ਤੇ ਜੰਗ ਦੇ ਨਿਸ਼ਾਨ ਵੇਖ ਕੇ ਦੂਰ ਚਲੇ ਜਾਣਾ ਤੇ ਅੰਤ ਕੀਰਤਪੁਰ ਵਸਾ ਕੇ ਉਥੇ ਹੀ ਜਾ ਰਹਿਣਾ ਅੰਮ੍ਰਿਤਸਰ ਨੂੰ ਪੁਲੀਟੀਕਲ ਕੇਂਦਰ ਬਣਨੋਂ ਬਚਾਉਣਾ ਸੀ ਪਰ ਉਪਰ ਲਿਖੇ ਵਾਕ ਤਾਂ ਆਪ ਦੇ ਇਰਾਦੇ ਨੂੰ ਮੂਲੋਂ ਹੀ ਸਪੱਸ਼ਟ ਕਰਦੇ ਰਹੇ ਹਨ।

ਫਿਰ ਜਦ ਰਾਮ ਰੌਣੀ ਦਾ ਨਿੱਕਾ ਜਿਹਾ ਕਿਲ੍ਹਾ ਪੰਥ ਨੇ ਸਾਜਿਆ ਤਾਂ ਉਹ ਅੰਮ੍ਰਿਤਸਰ ਦੀ ਲੋੜ ਪਏ ਤੇ ਰਖਯਾ ਵਾਸਤੇ ਸੀ। ਕਿਉਂਕਿ ਤੁਰਕ ਦਲਾਂ ਨੂੰ ਅੰਮ੍ਰਿਤਸਰ ਦੇ ਉਜਾੜਣ ਦਾ ਸਦਾ ਸ਼ੌਕ ਸੀ। ਪਰੰਤੂ ਮਿਸਲਾਂ ਨੇ ਆਪਣੇ ਆਪਣੇ ਰਾਜ ਟਿਕਾਣੇ ਹੋਰ ਹੋਰ ਜਗਹ ਤੇ ਕਾਇਮ ਕੀਤੇ। ਸ੍ਰੀ ਅੰਮ੍ਰਿਤਸਰ ਕੇਵਲ ਉਪਕਾਰ ਤੇ ਆਪਣੇ ਦਰਸ਼ਨ ਨਮਿਤ ਆਇਣ ਜਾਣ ਵੇਲੇ ਟਿਕਣ ਲਈ ਬੁੰਗੇ ਸਾਜੇ, ਕਿਲ੍ਹੇ ਨਹੀਂ ਬਾਧੇ।

ਮਹਾਰਾਜਾ ਰਣਜੀਤ ਸਿੰਘ ਸ੍ਰੀ ਅੰਮ੍ਰਿਤਸਰ ਦੇ ਅਤਿ ਪ੍ਰੇਮੀ ਸੀ। ਰਾਮ ਰੌਣੀ ਵਾਲੇ ਅਸੂਲ ਤੇ ਗੋਬਿੰਦਗੜ੍ਹ ਦਾ ਕਿਲ੍ਹਾ ਸ਼ਹਿਰ ਦੀ ਹਿਫਾਜ਼ਤ ਲਈ ਆਪ ਨੇ ਸਾਜਿਆ, ਪਰ ਇਹ ਉਹਨਾ ਦੇ ਜੀਉਂਦੇ ਜੀ ਖਜ਼ਾਨੇ ਜਮਾਂ ਕਰਨ ਦਾ ਕੰਮ ਦੇਂਦਾ ਰਿਹਾ।

ਅੰਮ੍ਰਿਤਸਰ ਨੂੰ ਆਪ ਨੇ ਰਾਜਧਾਨੀ ਨਹੀਂ ਥਾਪਿਆ, ਹਾਲਾਂਕਿ ਆਪ ਦਾ ਪ੍ਰੇਮ ਇਹ ਸੀ ਕਿ ਅੰਮ੍ਰਿਤਸਰ ਰਾਜਧਾਨੀ ਤੇ ਪੰਜਾਬ ਦਾ ਸ਼ਰੋਮਣੀ ਸ਼ਹਿਰ ਹੁੰਦਾ, ਪਰ ਆਪ ਨੇ ਉਸੇ ਗੁਰੂ ਹਰਿਗੋਬਿੰਦ ਜੀ ਦੇ ਥਾਪੇ ਅਸੂਲ ਮੂਜਬ ਪੁਲੀਟੀਕਲ ਕੇਂਦਰ ਲਹੌਰ ਹੀ ਰਹਿਣ ਦਿਤਾ ਕਿ ਅੰਮ੍ਰਿਤਸਰ ਨੂੰ ਇਹ ਕੁਝ ਬਣਾਇਆਂ ਜੰਗ ਜੁਧ ਵੇਲੇ ਫਿਰ ਸ੍ਰੀ ਦਰਬਾਰ ਸਾਹਿਬ ਜੀ ਦੀ ਬੇਅਦਬੀ ਦਾ ਡਰ ਹੈ ਤੇ ਸ੍ਰੀ ਅੰਮ੍ਰਿਤਸਰ ਧਰਮ ਦਾ ਕੇਂਦਰ ਹੈ ਜੋ ਪੁਲੀਟੀਕਲ ਕੇਂਦਰ ਤੋਂ ਉੱਚਾ ਟਿਕਾਣਾ ਹੈ। ਇਹ ਪਵਿਤ੍ਰਤਾ ਤੇ ਸ਼ਿਰੋਮਣਤਾ ਸ੍ਰੀ ਦਰਬਾਰ ਸਾਹਿਬ ਦੀ

ਸਨਮਾਨ ਨਾਲ ਟਿਕੀ ਰਹੇ ।

ਗੁਰੂ ਕੇ ਦਸੇ ਅਸੂਲ ਤੇ ਕੌਮ ਦੇ ਇਤਿਹਾਸ ਨੂੰ ਅੱਖੋਂ ਅਗੇ ਰਖ ਕੇ ਸ੍ਰੀ ਦਰਬਾਰ ਸਾਹਿਬ ਨੂੰ ਨਿਰੋਲ ਸ਼੍ਰੋਮਣੀ ਧਰਮ ਕੇਂਦਰ ਰਹਿਣ ਦੇਣਾ ਚਾਹੀਏ ਤੇ ਪੁਲੀਟੀਕਲ ਐਕਟਿਵਟੀ (ਗਰਮ ਜੋਸ਼ੀ) ਦਾ ਸੈਂਟਰ ਇਸ ਨੂੰ ਨਹੀਂ ਬਣਾਨਾ ਚਾਹੀਏ ।

ਫਿਰ ਜਦ ਅਸੀਂ ਜਗਤ ਵਲ ਤਕੀਏ ਤਾਂ ਇੰਗਲਸਤਾਨ ਦੇ ਗਿਰਜੇ ਧਰਮ ਮੰਦਰ ਹੀ ਵਰਤੇ ਜਾਂਦੇ ਹਨ, ਪੁਲੀਟੀਕਲ ਕੰਮਾਂ ਲਈ ਅਲਗ ਟਿਕਾਣੇ ਹਨ, ਜਿਥੇ ਆਜ਼ਾਦੀ ਤੇ ਸੁੱਖ ਨਾਲ ਉਹ ਕੰਮ ਹੋ ਰਹੇ ਹਨ ।

ਇਸ ਵਾਸਤੇ ਸਿੱਖ ਧਰਮ ਤੇ ਕੌਮ ਦੇ ਆਗੂਆਂ ਨੂੰ ਤੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਰਮਚਾਰੀਆਂ ਨੂੰ ਇਸ ਪਹਿਲੂ ਤੇ ਧਿਆਨ ਦੇਣਾ ਉਚਿਤ ਹੈ ਕਿ ਬੇਮਲੂਮੇ ਇਹ ਭੂਲ ਤਿਲ੍ਹਕ ਕੇ ਅੰਦਰ ਨਾ ਵੜ ਜਾਵੇ । ਨਹੀਂ ਤਾਂ ਸਿੱਖਾਂ ਦੇ ਧਰਮ ਪ੍ਰਚਾਰ ਤੇ ਧਰਮ ਭਾਵ ਨੂੰ ਭਾਰੀ ਨੁਕਸਾਨ ਪੁਜੇਗਾ, ਧਰਮ ਦਾ ਪੱਖ ਉੱਚਾ ਪੱਖ ਹੈ ਤੇ ਹੋਰ ਸਾਰੇ ਪੱਖ ਉਸ ਤੋਂ ਨੀਵੇਂ ਹਨ । ਨੀਵੇਂ ਪੱਖ ਦਾ ਰਲਾ ਪੈਕੇ ਉਚੇ ਪੱਖ ਦੇ ਘੁਆਚਣ ਦਾ ਡਰ ਹੈ । ਸਿੱਖ ਕੌਮ ਦਾ ਪਰਸਪਰ ਜਥੇਬੰਦ ਰਹਿਣਾ ਤੇ ਇਕ ਕੌਮ ਹੋਣਾ ਧਰਮ ਦੀ ਸਲੋਕ ਦੇ ਆਸਰੇ ਹੈ । ਤਾਂ ਤੇ ਅਸਾਂ ਲਈ ਧਰਮ ਦਾ ਨਿਰੋਲ ਰਹਿਣਾ ਤੇ ਸਾਡੇ ਵਿਚ ਜੀਉਂਦੀ ਤਾਕਤ ਰਹਿਣਾ ਤੇ ਧਰਮ ਕੇਂਦਰਾਂ ਨੂੰ ਸਵਛ ਧਰਮ ਕੇਂਦਰ ਅਪਣੀ ਪਵਿਤਰਤਾ ਵਿਚ ਕਾਇਮ ਰਖਣਾ ਅਤਿ ਜ਼ਰੂਰੀ ਹੈ ।

---

ਦਦੈ ਦੋਸੁ ਨ ਦੇਊ ਕਿਸੈ
ਦੋਸੁ ਕਰੰਮਾ ਆਪਣਿਆ ।
ਜੋ ਮੈ ਕੀਆ ਸੋ ਮੈ ਪਾਇਆ
ਦੋਸੁ ਨ ਦੀਜੈ ਅਵਰ ਜਨਾ ॥ ੨੧ ॥
ਧਧੈ ਧਾਰਿ ਕਲਾ ਜਿਨਿ ਛੋਡੀ
ਹਰ ਚੀਜੀ ਜਿਨਿ ਰੰਗ ਕੀਆ ॥
ਤਿਸ ਦਾ ਦੀਆ ਸਭਨਾ ਲੀਆ
ਕਰਮੀ ਕਰਮੀ ਹੁਕਮੁ ਪਇਆ ॥ ੨੨ ॥

--ਆਸਾ ਪੱਟੀ

(ਗੁਰੂ ਨਾਨਕ ਦੇਵ ਜੀ)

# ਸਾਡੇ ਕੁਝ ਸ਼ੰਕੇ

## ਇਕ ਸੂਝਵਾਨ ਖੋਜੀ ਸਿਖ ਵਲੋਂ

ਸਮਕਾਲੀ ਜੀਵਨ ਪ੍ਰੀਤੀ ਮਾਸਕ ਪੱਤਰ ਦੇ ਅਕਤੂਬਰ ਅੰਕ ਵਿਚ ਕਾਰ ਸੇਵਾ ਦੇ ਸਬੰਧ ਵਿਚ ਕੁਝ ਬਹੁਤ ਜ਼ਰੂਰੀ ਨੁਕਤੇ ਉਠਾਏ ਗਏ ਹਨ। ਜੀਵਨ ਪ੍ਰੀਤੀ ਦੇ ਧਨਵਾਦ ਸਹਿਤ ਇਹ ਲੇਖ ਅਸੀਂ ਪ੍ਰਕਾਸ਼ਤ ਕਰ ਰਹੇ ਹਾਂ ।

—ਸੰ: ਵਰਿਆਮ

---

ਲੇਖਕ ਨੇ ਵੇਖਿਆ ਹੈ ਕਿ ਇਹ ਹੇਠਲੇ ਸ਼ੰਕੇ ਵਾਲੇ ਪ੍ਰਸ਼ਨ ਹੋਰ ਭੀ ਕਈਂ ਪਾਠਕਾਂ ਦੇ ਮਨਾਂ ਵਿਚ ਉਪਜੇ ਹਨ। ਕਈ ਪ੍ਰੇਮੀਆਂ ਨੇ ਸਮੇਂ ਸਮੇਂ ਇਹ ਸ਼ੰਕੇ- ਪ੍ਰਗਟਾਏ ਭੀ ਹਨ ਪਰ ਹਣ ਤਾਈਂ ਮੈਂ ਇਨ੍ਹਾਂ ਸ਼ੰਕਿਆਂ ਨੂੰ ਲਿਖਤ ਵਿਚ ਲਿਆਉਣੋਂ ਝਿਜਕਦਾ ਰਿਹਾ । ਮੇਰੀ ਪ੍ਰਾਰਥਨਾ ਹੈ ਕਿ ਕੋਈ ਸਿੱਖ ਇਤਿਹਾਸਕਾਰ ਸਾਨੂੰ ਭਰਮ ਗ੍ਰਸਿਆਂ ਨੂੰ, ਚਾਨਣਾ ਦੇਵੇ । ਅਸੀਂ ਅਤੀ ਸ਼ੁਕਰ-ਗੁਜ਼ਾਰ ਹੋਵਾਂਗੇ ।

੧੯੮੪ ਤੋਂ ਪਹਿਲਾਂ ਹੇਠ ਲਿਖੇ ਵੇਰਵੇ ਅਨੁਸਾਰ ਹਰਿਮੰਦਰ ਸਾਹਿਬ ਦੇ ਸਰੋਵਰ ਦੀ ਕਾਰ-ਸੇਵਾ ੧੯੭੩ ਤਕ ਇਉਂ ਹੋਈ ਹੈ :

(੧) ਦੀਵਾਨ ਕੌੜਾ ਮਲ ਨੇ ਸ. ਜੱਸਾ ਸਿੰਘ ਆਹਲੂਵਾਲੀਆ ਤੇ ਦਲ ਖ਼ਾਲਸਾ ਦੀ ਸਹਾਇਤਾ ਨਾਲ ਸੰਨ ੧੭੪੭ ਵਿਚ ਮੁਲਤਾਨ ਜਿੱਤਿਆ ਤੇ ਉਸ ਨੂੰ ਮੁਲਤਾਨ ਦਾ ਸੂਬੇਦਾਰ ਨਿਯੁਕਤ ਕੀਤਾ ਗਿਆ । ਨਾਲ ਹੀ ਉਸ ਨੂੰ 'ਮਹਾਰਾਜਾ ਬਹਾਦਰ' ਦਾ ਖਿਤਾਬ ਮੀਰ ਮੰਨੂੰ ਵਲੋਂ ਦਿੱਤਾ ਗਿਆ ।

"ਇਸ ਫ਼ਤਹਿ ਦੀ ਖ਼ੁਸ਼ੀ ਵਿਚ ਕੌੜਾ ਮਲ ਨੇ ਗਿਆਰਾਂ ਹਜ਼ਾਰ ਰੁਪਈਆ, ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਲਈ ਭੇਟ ਕੀਤਾ । ਚੂੰਕਿ ਜ਼ਕਰੀਆ ਖ਼ਾਨ ਦੇ ਜ਼ਮਾਨੇ ਵਿਚ ਲਖਪਤ ਰਾਏ ਨੇ ਸਰੋਵਰ ਨੂੰ ਮਿੱਟੀ ਨਾਲ ਭਰਵਾ ਦਿੱਤਾ ਸੀ, ਇਸ ਲਈ ਇਸ ਰੁਪਏ ਨਾਲ ਸਰੋਵਰ ਦੀ

ਮਿੱਟੀ ਕਢਵਾ ਕੇ ਸਾਫ਼ ਕਰਵਾਇਆ ਅਤੇ ਖੂਹਾਂ ਦਾ ਜਲ ਇਸ ਵਿਚ ਪਵਾਇਆ। ਚੂੰਕਿ ਦੀਵਾਲੀ ਸਿਰ ਤੇ ਆ ਰਹੀ ਸੀ ਇਸ ਲਈ ਕੰਮ ਵਿਚ ਸਿੰਘਾਂ ਅਤੇ ਸੰਗਤਾਂ ਨੇ ਭੀ ਬੇਓੜਕ ਟਹਿਲ ਕੀਤੀ।''

(ਡਾ: ਗੰਡਾ ਸਿੰਘ ਰਚਿਤ ਸ. ਜੱਸਾ ਸਿੰਘ ਆਹਲੂਵਾਲੀਆ ਸਫ਼ਾ ੭੫)

(੨) ਸੰਨ ੧੭੬੪ ਵਿਚ ਸਰਹੰਦ ਤੇ ਉਸ ਦੇ ਚੌਗਿਰਦੇ ਦੇ ਇਲਾਕੇ ਉੱਤੇ ਕਬਜ਼ਾ ਹੋਣ ਪਿਛੋਂ ਫੇਰ ਸੇਵਾ ਹੋਈ। ਡਾਕਟਰ ਗੰਡਾ ਸਿੰਘ ਜੀ ਨੇ 'ਤਾਰੀਖ਼ ਕਪੂਰਥਲਾ' ਦੇ ਸਫ਼ਾ ੧੯੬-੯੭ ਤੇ ਅੰਮ੍ਰਿਤਸਰ ਦੇ ਹਵਾਲੇ ਨਾਲ ਲਿਖਿਆ ਹੈ,

''ਸਰਹੰਦ ਦੀ ਲੁੱਟ ਵਿਚ ਸਿੰਘਾਂ ਨੂੰ ਕਾਫ਼ੀ ਧਨ ਹੱਥ ਲੱਗਾ। ਨੌਂ ਲੱਖ ਰੁਪਇਆ ਇਸ ਵੇਲੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੇ ਹਿੱਸੇ ਆਇਆ। ਪਰ ਸਰਦਾਰ ਜੱਸਾ ਸਿੰਘ ਇਸ ਵਿਚੋਂ ਇਕ ਪੈਸਾ ਭੀ ਆਪਣੇ ਕੋਲ ਨਹੀਂ ਸਨ ਰਖਣਾ ਚਾਹੁੰਦੇ। ਉਨ੍ਹਾਂ ਨੂੰ ਪਤਾ ਸੀ ਕਿ ਘਲੂ-ਘਾਰੇ ਤੋਂ ਮੁੜਦੇ ਹੋਇਆਂ ਅਹਿਮਦ ਸ਼ਾਹ ਨੇ ਸ੍ਰੀ ਦਰਬਾਰ ਸਾਹਿਬ ਨੂੰ ਬਰੂਦ ਦੇ ਕੁੱਪਿਆਂ ਨਾਲ ਉਡਾ ਦਿਤਾ ਸੀ, ਸੂਰਾਂ ਦਾਹ ਦਿੱਤੇ ਸਨ ਅਤੇ ਸਰੋਵਰ ਗੰਦੇ ਮਲਬੇ, ਮਨੁੱਖਾਂ ਅਤੇ ਡੰਗਰਾਂ ਦੀਆਂ ਹੱਡੀਆਂ ਆਦਿ ਨਾਲ ਪੂਰਿਆ ਗਿਆ ਸੀ। ਇਸ ਦੀ ਸੇਵਾ ਹਾਲ ਤਕ ਨਹੀਂ ਸੀ ਹੋ ਸਕੀ। ਇਸ ਲਈ ਸਰਦਾਰ ਜੱਸਾ ਸਿੰਘ ਨੇ ਇਕ ਦਿਨ ਸਰਬਤ ਖਾਲਸੇ ਨੂੰ ਇਕੱਠਾ ਕਰਕੇ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਦੀ ਗੱਲ ਤੋਰ ਦਿੱਤੀ ਅਤੇ ਮਾਇਆ ਇਕੱਠੀ ਕਰਨ ਲਈ ਗੁਰੂ ਦੇ ਨਾਉਂ ਤੇ ਇਕ ਚਾਦਰ ਵਿਛਾ ਦਿੱਤੀ, ਜਿਸ ਪਰ ਸਭ ਤੋਂ ਪਹਿਲਾਂ ਆਪਣੀ ਵਲੋਂ ਸਾਰੇ ਦਾ ਸਾਰਾ ਨੌਂ ਲੱਖ ਰੁਪਇਆ ਢੇਰੀ ਕਰ ਦਿੱਤਾ। ਇਹ ਚਾਦਰ 'ਗੁਰੂ ਕੀ ਚਾਦਰ' ਦੇ ਨਾਉਂ ਨਾਲ ਮਸ਼ਹੂਰ ਹੋਈ ਅਤੇ ਪੰਜ ਲੱਖ ਤੋਂ ਕੁਝ ਉਪਰ ਦੂਸਰੇ ਸਰਦਾਰਾਂ ਪਾਸੋਂ ਇਕੱਠਾ ਹੋਇਆ। ਇਹ ਸਾਰੀ ਰਕਮ ਭਾਈ ਦੇਸ ਰਾਜ ਬਿਧੀਚੰਦੀਏ ਦੇ ਹਵਾਲੇ ਕਰ ਦਿੱਤੀ ਗਈ ਤਾ ਕਿ ਦਰਬਾਰ ਸਾਹਿਬ ਦੀ ਸੇਵਾ ਤੇ ਲਾ ਦਿੱਤੀ ਜਾਏ। ਚੁਨਾਂਚਿ ਭਾਈ ਦੇਸ ਰਾਜ ਨੇ ਇਹ ਸੇਵਾ ਬੜੀ ਸ਼ਰਧਾ ਅਤੇ ਪ੍ਰੇਮ ਨਾਲ ਨਿਭਾਈ ਅਤੇ ਬਹੁਤ ਸਾਰੇ ਢੱਠੇ ਹੋਏ ਬੁੰਗੇ ਆਦਿ ਭੀ ਉਸਾਰ ਦਿੱਤੇ।'' (ਤਾਰੀਖ਼ ਕਪੂਰਥਲਾ ਪੰਨੇ ੧੯੬-੯੭, ਤਾਰੀਖ਼ ਅੰਮ੍ਰਿਤਸਰ)

(੩) ਮਹਾਰਾਜਾ ਰਣਜੀਤ ਸਿੰਘ ਤੇ ਉਸ ਤੋਂ ਪਿਛੋਂ ਉਸ ਦੇ ਪਰਿਵਾਰ ਤੇ ਸੰਤਾਨ ਨੇ ਹਰਿਮੰਦਰ ਸਾਹਿਬ ਉਤੇ ਸੋਨਾ ਚੜ੍ਹਾਉਣ, ਸੰਗਮਰਮਰ ਲਵਾਉਣ ਆਦਿ ਦੀ ਸੇਵਾ ਕੀਤੀ।

(੪) ਸੁਣਨ ਵਿਚ ਆਇਆ ਹੈ ਕਿ ਸਰੋਵਰ ਦੀ ਕਾਰ ਸੇਵਾ ਮਹਾਰਾਜਾ ਸ਼ੇਰ ਸਿੰਘ (ਰਾਜ ੧੮੪੧ ਤੋਂ ੧੮੪੩ ਈ.) ਨੇ ੧੮੪੨ ਵਿਚ ਕਰਵਾਈ ਸੀ।

(੫) ਸੰਨ ੧੯੨੩ ਵਿਚ ਸ਼੍ਰੋਮਣੀ ਗੁ. ਪ੍ਰ. ਕਮੇਟੀ ਦੇ ਪ੍ਰਬੰਧ ਹੇਠ ਬਹੁਤ ਹੀ ਵਧੀਕ ਧੂਮ ਧਾਮ ਨਾਲ ਕਾਰ ਸੇਵਾ ਹੋਈ। ਇਹ ਇਸ ਲੇਖਕ ਨੇ ਅਖੀਂ ਵੇਖੀ ਹੈ ਤੇ ਕੀਤੀ ਹੈ। ਉਸ ਵੇਲੇ ਸ. ਬ. ਮਹਿਤਾਬ ਸਿੰਘ ਜੀ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸਨ। ਫਿਰ ਇਸ ਸਮੇਂ ਜਿਨ੍ਹਾਂ ਪੰਜ ਪਿਆਰਿਆਂ ਨੇ ਸੋਨੇ ਦੀਆਂ ਕਹੀਆਂ ਨਾਲ ਟੱਕ ਲਾਇਆ ਉਨ੍ਹਾਂ ਵਿਚ ਪਤਾ ਲਗਾ ਹੈ ਕਿ ਬਾਬਾ ਖੜਕ ਸਿੰਘ ਜੀ, ਸੰਤ ਬਾਬਾ ਸ਼ਾਮ ਸਿੰਘ ਜੀ, ਗਿਆਨੀ ਠਾਕਰ ਸਿੰਘ ਜੀ ਤੇ ਸੰਤ ਗੁਰਮੁਖ ਸਿੰਘ ਜੀ ਪਟਿਆਲੇ ਵਾਲੇ ਸਨ।

(੬) ੧੯੭੩ ਵਿਚ ਹੋਈ ਸੇਵਾ ਤਾਂ ਅੱਜ ਅਖਬਾਰ ਪੜ੍ਹ ਸਕਣ ਵਾਲੇ ਸਭ ਪਾਠਕਾਂ ਨੇ ਵੇਖੀ-ਸੁਣੀ ਹੈ।

ਜ਼ਾਹਰਾ ਸ਼ੰਕਾ ਹੈ ਕਿ ਇਨ੍ਹਾਂ ਹੋ ਚੁਕੀਆਂ ਕਾਰ-ਸੇਵਾਵਾਂ ਦੇ ਸੰਬੰਧ ਵਿਚ ਸ੍ਰੀ ਅਕਾਲ ਤਖ਼ਤ (ਮਹਾਨ ਕੋਸ਼ ਅਨੁਸਾਰ, ਛੇਵੇਂ ਗੁਰੂ ਜੀ ਦਾ ਰਖਿਆ ਨਾਂ ਅਕਾਲ ਬੁੰਗਾ) ਦੀ ਆਗਿਆ, ਹੁਕਮਨਾਮੇ, ਆਦਿਕ ਦਾ ਕੋਈ ਜ਼ਿਕਰ ਨਹੀਂ ਹੈ। ਫਿਰ ਅੱਜ ਇਹ ਸਵਾਲ ਕਿਉਂ ਹੈ ਕਿ ਅਕਾਲ ਤਖ਼ਤ ਦੀ ਆਗਿਆ ਜਾਂ ਹੁਕਮ ਨਾਲ ਹੀ ਸੇਵਾ ਹੋਵੇ ਤੇ ਸੇਵਾਦਾਰ ਪ੍ਰਬੰਧਕ ਜਾਂ ਆਗੂ ਨਿਯੁਕਤ ਹੋਵੇ। ਅਗੇ ਜਿਨ੍ਹਾਂ ਸੰਤਾਂ ਨੇ ਕਾਰ ਸੇਵਾ, ਲੰਗਰ ਦੀ ਸੇਵਾ ਜਾਂ ਮੰਜੀ ਸਾਹਿਬ ਦੇ ਹਾਲ ਦੀ ਸੇਵਾ ਕਰਾਈ ਹੈ, ਕੀ ਉਨ੍ਹਾਂ ਨੂੰ ਅਕਾਲ ਤਖ਼ਤ ਦੇ ਜਥੇਦਾਰ ਸਾਹਿਬ ਨੇ ਨਿਯੁਕਤ ਕੀਤਾ ਸੀ ? ਇਹੋ ਗੱਲ ਤਰਨ ਤਾਰਨ ਤੇ ਪਟਿਆਲੇ ਦੇ ਗੁਰਦੁਆਰਿਆਂ, ਬਾਬੇ ਦੀ ਬੀੜ ਤੇ ਮੰਜੀ ਸਾਹਿਬ ਦੇ ਹਾਲਾਂ ਬਾਬਤ ਪੁਛੀ ਜਾ ਸਕਦੀ ਹੈ।

ਮਹਾਨ ਕੋਸ਼ ਵਿਚ ਭਾਈ ਕਾਹਨ ਸਿੰਘ ਦੇ ਲਿਖੇ ਅਨੁਸਾਰ ''ਪੰਥ ਇਥੇ ਗੁਰਮਤੇ ਸੋਧਦਾ ਰਿਹਾ ਹੈ'', ਹੁਕਮ-ਨਾਮੇ ਜਾਰੀ ਨਹੀਂ ਕਰਦਾ ਰਿਹਾ। ਪੁਰਾਤਨ ਕਾਲ ਵਿਚ ਕੇਵਲ ਗੁਰੂ ਸਾਹਿਬਾਂ ਦੇ ਲਿਖੇ ਪੱਤਰਾਂ ਨੂੰ ਸਤਿਕਾਰ ਨਾਲ

ਹੁਕਮਨਾਮੇ ਕਿਹਾ ਜਾਂਦਾ ਸੀ ।

ਗੁਰਸਿੱਖਾਂ ਲਈ ਸ੍ਰੀ ਅਕਾਲ ਤਖਤ ਇਕ ਧਾਰਮਕ ਸਥਾਨ ਹੈ । ਦੀਵਾਲੀ ਵਿਸਾਖੀ ਉਤੇ ਮਿਸਲਾਂ ਦੇ ਸਮੇਂ ਦਲ ਖਾਲਸਾ ਦੇ ਸਰਦਾਰ ਅੰਮ੍ਰਿਤਸਰ ਇਕੱਠੇ ਹੁੰਦੇ ਸਨ । ਅਰਦਾਸ ਕਰਕੇ ਨਵੇਂ ਮਸਲੇ ਹਲ ਕਰਨ ਤੇ ਅਗੋਂ ਦੇ ਪਰੋਗਰਾਮ ਬਣਾਉਣ ਲਈ ਸ੍ਰੀ ਅਕਾਲ ਤਖਤ ਦੇ ਸਾਹਮਣੇ ਇਕੱਤ੍ਰਤਾ (ਦੀਵਾਨ) ਹੁੰਦੀ ਸੀ । ਪਿਛਲੇ ਗੁੱਸੇ ਗਿਲੇ ਛਡ ਕੇ, ਜਫੀਆਂ ਪਾ ਕੇ, ਸੁਲਾਹ ਕਰਕੇ, ਸਾਰੇ ਪੰਥ ਦੀ ਬਿਹਤਰੀ ਲਈ ਖੁਲ੍ਹ ਕੇ ਪੱਖਪਾਤ ਤੋਂ ਪਰੇ ਰਹਿਤ, ਰਾਵਾਂ ਦੇਂਦੇ ਸਨ । ਬਹਿਸ ਵਿਚਾਰ ਪਿਛੋਂ ਜੋ ਫੈਸਲਾ ਹੁੰਦਾ ਸੀ, ਉਹ ਅਕਾਲ ਤਖਤ ਉਤੇ ਸੇਵਾ ਕਰਦੇ ਜਥੇਦਾਰ ਨੂੰ ਦੱਸਿਆ ਜਾਂਦਾ ਸੀ । ਜਥੇਦਾਰ ਕੇਵਲ ਉਹ ਸਰਬ ਸੰਮਤੀ ਦੇ ਫੈਸਲੇ (ਗੁਰਮਤਾ) ਨੂੰ ਸੁਣਾ ਦੇਂਦਾ ਸੀ । ਉਹ ਆਪੇ ਇਕੱਲਾ ਜਾਂ ਨਾਲ ਦੇ ਪੰਜ ਸਾਥੀਆਂ ਨਾਲ ਰਲ ਕੇ ਨਾ ਕੋਈ ਨਿਰਣਾ ਲੈਂਦਾ ਸੀ, ਨਾ ਸੁਣਾਉਂਦਾ ਸੀ, ਨਾ ਹੁਕਮਨਾਮਾ ਜਾਰੀ ਕਰਦਾ ਸੀ ।

ਸ਼ੰਕਾ ਇਹ ਹੈ ਕਿ ਫਿਰ ਸਿੱਖ ਰਵਾਇਤਾਂ ਦੇ ਨਾਂ ਉਤੇ 'ਹੁਕਮਨਾਮੇ' ਉਤੇ ਇੰਨੀ ਚਰਚਾ ਕਿਉਂ ? ਸਾਡਾ ਸ਼ੰਕਾ ਹੋਰ ਉਘੜ ਆਉਂਦਾ ਹੈ ਜਦ ਅਸੀਂ ਵੇਖਦੇ ਹਾਂ ਕਿ :

(੧) ਜਲ੍ਹਿਆਂ ਵਾਲੇ ਬਾਗ ਵਿਚ ਗੋਲੀ ਚਲਾਉਣ ਵਾਲੇ ਜਨਰਲ ਡਾਇਰ ਨੂੰ ਸ੍ਰੀ ਅਕਾਲ ਤਖਤ ਸਾਹਿਬ ਦੇ ਉਸ ਵੇਲੇ ਦੇ ਜਥੇਦਾਰ ਸਾਹਿਬ ਨੇ ਸਿਰੋਪਾ ਦਿੱਤਾ ਸੀ ।

(੨) ਇਥੋਂ ਹੀ ਇਕ ਜਥੇਦਾਰ ਸਾਹਿਬ ਨੇ ਬਜਬਜ ਘਾਟ ਕਲਕੱਤਾ ਵਿਚ ਅੰਗਰੇਜ਼ ਦੀਆਂ ਗੋਲੀਆਂ ਨਾਲ ਜੂਝ ਜਾਣ ਵਾਲੇ ਬਾਬਾ ਗੁਰਦਿੱਤ ਸਿੰਘ ਜੀ ਤੇ ਉਨ੍ਹਾਂ ਦੇ ਸਾਥੀਆਂ ਨੂੰ ਸਿੱਖੀ ਤੋਂ ਖਾਰਜ ਕੀਤਾ ਸੀ ।

ਇਹ ਭੀ ਕਿਹਾ ਜਾਂਦਾ ਹੈ ਕਿ ਮਹਾਰਾਜਾ ਦਲੀਪ ਸਿੰਘ ਨੂੰ ਤੇ ਉਸ ਨੂੰ ਮੁੜ ਪੰਜਾਬ ਵਿਚ ਲਿਆਉਣ ਲਈ ਸਹਾਇਤਾ ਕਰਨ ਵਾਲਿਆਂ ਨੂੰ ਭੀ ਸਿੱਖ ਪੰਥ ਵਿਚੋਂ ਸ੍ਰੀ ਅਕਾਲ ਤਖਤ ਨੇ ਖਾਰਜ ਕਰ ਦਿਤਾ ਸੀ ।

ਇਕ ਹੋਰ ਤਰ੍ਹਾਂ ਦੀ ਮਿਸਾਲ ਭੀ ਹੈ ਕਿ ਜਥੇਦਾਰ ਸਾਧੂ ਸਿੰਘ ਭੌਰਾ ਜੇਹੇ ਅਸੂਲ ਪ੍ਰਸਤ ਨੇ ਕਿਉਂ ਅਚਨਚੇਤ ਸ੍ਰੀ ਅਕਾਲ ਤਖਤ ਦੀ ਜਥੇਦਾਰੀ ਤੋਂ ਅਸਤੀਫਾ ਦਿਤਾ ? ਪਤਾ ਲਗਦਾ ਹੈ ਤੇ ਬਹੁਤ ਹੀ ਭਰੋਸੇ ਯੋਗ ਵਸੀਲਿਆਂ ਤੋਂ ਕਿ ਉਨ੍ਹਾਂ ਨੂੰ ਉਚ ਅਧਿਕਾਰੀਆਂ ਵਲੋਂ ਇਕ ਕਮੇਟੀ ਦੇ ਨਾਵਾਂ ਦੀ ਪ੍ਰਵਾਨਗੀ ਦਾ ਹੁਕਮਨਾਮਾ ਜਾਰੀ ਕਰਨ ਲਈ ਕਿਹਾ ਗਿਆ ਸੀ ਪਰ ਜਥੇਦਾਰ ਜੀ ਨੂੰ ਉਹ ਯੋਗ ਨਹੀਂ ਸੀ ਜਾਪਦਾ । ਰੂਪੀ ਪੈਦਾ ਹੁੰਦੀ ਵੇਖ ਉਹ ਆਪ ਹੀ ਤਿਆਗ ਪੱਤਰ ਦੇ ਗਏ ਅਤੇ ਤਾਰ ਭੀ ਆ ਗਈ ਸੀ ਕਿ "ਫੌਰਨ ਸੇਵਾ-ਮੁਕਤ" ਕਰ ਦਿਓ ।

(੩) ਤੀਸਰਾ ਸ਼ੰਕਾ ਇਹ ਹੈ ਕਿ ਕੌਣ ਸੇਵਾ ਕਰ ਜਾਂ ਕਰਾ ਸਕਦਾ ਹੈ ? ਬਾਕੀ ਹਾਲਤਾਂ ਵਿਚ ਤਾਂ ਕਿਸੇ ਵਿਸ਼ੇਸ਼ ਪ੍ਰਬੰਧਕ ਦਾ ਨਾਂ ਨਹੀਂ ਪਰ ਗੁਰੂ ਕੀ ਚਾਦਰ ਪਿਛੋਂ ਭਾਈ ਦੇਸਰਾਜ ਬਿਧੀਚੰਦੀਏ ਦਾ ਨਾਂ ਮਿਲਦਾ ਹੈ ।

ਉਪਰੋਕਤ ਮਿਸਾਲਾਂ ਵਿਚੋਂ ਕਈਆਂ ਵਿਚ ਸਾਨੂੰ ਸਰਕਾਰ-ਸੇਵਾ ਪ੍ਰਤੱਖ ਦਿੱਸਦੀ ਹੈ । ਦੀਵਾਨ ਕੌੜਾ ਮਲ, ਉਸ ਵੇਲੇ ਨਵਾਬ ਸੀ ਤੇ ਉਹ ਵੀ ਮੁਗਲ ਹਕੂਮਤ ਦਾ, ਸਰਦਾਰ ਜੱਸਾ ਸਿੰਘ ਅਹਲੂਵਾਲੀਆ ਉਸ ਵੇਲੇ ਦਲ ਖਾਲਸਾ ਦਾ ਧਾਰਮਕ ਆਗੂ ਤੇ ਰਾਜਸੀ ਲੀਡਰ ਸੀ । ਲਾਹੌਰ ਵਿਚ ਉਸ ਦਾ ਸਿਕਾ ਚਲਦਾ ਸੀ ਤੇ ਰਿਆਸਤ ਕਪੂਰਥਲੇ ਦੀ ਉਹ ਸਰਕਾਰ ਸੀ । ਢਾਹੁਣ ਤੇ ਤਲਾ ਪੂਰਨ ਦੀ ਬੇਅਦਬੀ ਭੀ ਸਮੇਂ ਦੀ ਸਰਕਾਰ ਨੇ ਪਹਿਲੀਆਂ ਦੋ ਹਾਲਤਾਂ ਵਿਚ ਕੀਤੀ ਤੇ ਸਰਕਾਰ ਨੇ ਹੀ ਉਸ ਨੂੰ ਉਸਾਰਨ ਤੇ ਮੁੜ ਜਲ ਭਰਨ ਦੀ ਸੇਵ ਕੀਤੀ । ਸ਼ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਦੋ ਵਾਰ ਸੇਵਾ ਹੋਈ ਤਾਂ ਕਮੇਟੀ ਭੀ ਇਕ ਸਰਕਾਰੀ ਕਾਨੂੰਨ ਅਨੁਸਾਰ ਬਣੀ ਹੈ ਤੇ ਸਰਕਾਰੀ ਖਰਚ ਉਸ ਦੀਆਂ ਚੋਣਾਂ ਉਤੇ ਹੁੰਦਾ ਹੈ । ਪ੍ਰਧਾਨ ਦੀ ਚੋਣ ਡੀ.ਸੀ. ਦੀ ਪ੍ਰਧਾਨਗੀ ਵਿਚ ਹੁੰਦੀ ਹੈ ।

ਇਹ ਸਤਰਾਂ ਕਿਸੇ ਰਾਜਸੀ ਪੱਖ ਪੂਰਨ ਜਾਂ ਧੜਾ ਨਿਭਾਉਣ ਲਈ ਨਹੀਂ, ਕੇਵਲ ਚਾਨਣ ਦੀ ਮੰਗ ਤੇ ਸਚ ਦੀ ਭਾਲ ਲਈ ਹਨ ।

---

ਸੋ ਜਪੁ ਤਪੁ ਸੇਵਾ ਚਾਕਰੀ,
ਜੋ ਖਸਮੈ ਭਾਵੈ
ਆਪੇ ਬਖਸੇ ਮੇਲਿ ਲਏ
ਆਪਤੁ ਗਵਾਵੈ

—ਗੁਰੂ ਅਮਰਦਾਸ ਜੀ

---

ਵਿਗਿਆਨ ਦਾ ਪੰਨਾ

# ਜੀਵਨ-ਜੋਤ ਦੀ ਫੋਟੋਗ੍ਰਾਫੀ

ਕੈਂਸਰ ਵਰਗੀਆਂ ਬੀਮਾਰੀਆਂ ਦਾ ਪਤਾ ਕੈਮਰੇ ਦੀ ਫੋਟੋ ਰਾਹੀਂ ਵੀ ਲਾਇਆ ਜਾ ਸਕਦਾ ਹੈ। ਇਸ ਸੰਭਾਵਨਾ ਨੂੰ ਫੋਟੋਗਰਾਫੀ ਦੀ ਸਾਇੰਸ ਨੇ ਉਜਾਗਰ ਕੀਤਾ ਹੈ। ਇਸ ਖਾਸ ਪ੍ਰਕਾਰ ਦੀ ਫੋਟੋਗਰਾਫੀ ਦਾ ਨਾਮ ਹੈ ਕਿਰਲੀਅਨ ਫੋਟੋਗਰਾਫੀ। ਇਹ ਅਜੇ ਆਪਣੀ ਬਾਲ ਉਮਰ ਵਿਚ ਹੀ ਹੈ ਤਾਂ ਵੀ ਇਸ ਰਾਹੀਂ ਮੁਢਲੇ ਜਤਨਾਂ ਨੇ ਕੈਂਸਰ ਅਤੇ ਹੋਰ ਰੋਗ ਲਭਣ ਵਾਸਤੇ ਭਾਰੀ ਸਮਰਥਾ ਦੱਸੀ ਹੈ।

ਲੰਡਨ ਦੇ ਖੋਜੀਆਂ ਹੈਰੀ ਓਲਡਫੀਲਡ ਅਤੇ ਆਇਨ ਮੈਕ ਗਿਬਨ ਨੇ ਇਕ ਕਿਰਲੀਅਨ ਕੈਮਰਾ ਤਿਆਰ ਕੀਤਾ। ਇਸ ਕੈਮਰੇ ਰਾਹੀਂ ਮਰੀਜ਼ ਦੇ ਹਥਾਂ ਦੀ ਫੋਟੋ ਰਾਹੀਂ ਕੈਂਸਰ ਦਾ ਰੋਗ ਲੱਭਣ ਦਾ ਜਤਨ ਕੀਤਾ ਜਾਂਦਾ ਹੈ।

ਭਾਵੇਂ ਇਹ ਢੰਗ ਤਕਨੀਕ ਅਜੇ ਤਜਰਬੇ ਦੀ ਪਧਰ ਤੇ ਹੀ ਹੈ ਪਰ ਡਾਕਟਰੀ ਪੇਸ਼ੇ ਨੇ ਇਸ ਵਿਚ ਦਿਲਚਸਪੀ ਲਈ ਹੈ ਅਤੇ ਲੰਡਨ ਦੇ ਵੱਡੇ ਹਸਪਤਾਲਾਂ ਵਿਚ ਇਸ ਦੇ ਤਜਰਬੇ ਹੋਏ ਹਨ।

ਦਰਅਸਲ ਇਹ ਫੋਟੋ ਹੱਥ ਦੀ ਸਿਧੀ ਨਹੀਂ ਖਿਚੀ ਜਾਂਦੀ ਸਗੋਂ ਇਸ ਨਿਕਲਦੀ ਜੀਵਨ ਸ਼ਕਤੀ ਦੀਆਂ ਕਿਰਨਾਂ ਦੇ ਪ੍ਰਕਾਸ਼ ਦੀ ਖਿਚੀ ਜਾਂਦੀ ਹੈ।

ਵਿਗਿਆਨੀਆਂ ਦਾ ਕਹਿਣਾ ਹੈ ਕਿ ਜੀਵਨ-ਜੋਤ ਜਿੰਨੀ ਵੀ ਕਿਸੇ ਵਿਅਕਤੀ ਜਾਂ ਪੌਦੇ ਵਿਚ ਜਗ ਮਗ ਜਗ ਮਗ ਕਰਦੀ ਹੈ ਉਨੀ ਹੀ ਸ਼ਕਤੀਸ਼ਾਲੀ ਰੂਪ ਵਿਚ ਉਸ ਦੇ ਆਲੇ ਦੁਆਲੇ ਇਕ ਸ਼ਕਤੀ (ਤਾਕਤ) ਦਾ ਪ੍ਰਕਾਸ਼ ਬਣਿਆ ਰਹਿੰਦਾ ਹੈ। ਬੀਮਾਰਾਂ ਵਿਚ ਇਹ ਘੱਟ ਹੁੰਦੀ ਹੈ ਤੇ ਮੁਰਦਿਆਂ ਵਿਚ ਬਿਲਕੁਲ ਖਤਮ ਹੁੰਦੀ ਹੈ। ਇਹ ਗਲ ਇਕ ਪਤੀ-ਪਤਨੀ ਦੀ ਜੋੜੀ ਨੇ ਲੱਭੀ ਹੈ। ਪਤੀ ਦਾ ਨਾਮ ਸੈਮਯਨ ਹੈ ਪਤਨੀ ਦਾ ਨਾਮ ਵਾਲੇਨਟੀਨਾ ਹੈ ਅਤੇ ਸਭ ਤੋਂ ਪਹਿਲਾਂ ਇਹਨਾਂ ਸੰਨ ੧੯੩੯ ਵਿਚ ਇਸ ਚਮਤਕਾਰ ਦਾ ਪਤਾ ਲਾਇਆ। ਕਿਰਲੀਅਨ ਇਸ ਜੋੜੇ ਦੀ ਗੋਤ ਸੀ। ਇਸੇ ਕਰਕੇ ਹੀ ਇਹਨਾਂ ਦੀ ਖੋਜ ਦੀ ਫੋਟੋਗਰਾਫੀ ਦਾ ਨਾਮ ਵੀ ਕਿਰਲੀਅਨ ਪੈ ਗਿਆ। ਪਤੀ ਸੈਮਯਨ ਇਕ ਦਿਨ ਬਿਜਲੀ ਦੀ ਜ਼ਿਆਦਾ ਵੋਲਟੇਜ ਵਾਲੀ ਮਸ਼ੀਨ ਮੁਰੰਮਤ ਕਰ ਰਿਹਾ ਸੀ ਤਾਂ ਉਹਨੇ ਆਪਣੇ ਹੱਥ ਅਤੇ ਮਸ਼ੀਨ ਦੇ ਵਿਚਕਾਰ ਇਕ ਚੰਗਿਆੜਾ ਬਣਦਾ ਵੇਖਿਆ। ਉਹਦੇ ਦਿਮਾਗ ਵਿਚ ਇਕ ਫੁਰਨਾ ਆਈ ਕਿ ਚੰਗਿਆੜੇ ਦੇ ਰਾਹ ਵਿਚ ਇਕ ਫੋਟੋ ਸੈਂਸੇਟਿਵ ਪਲੇਟ ਰੱਖ ਕੇ ਵੇਖਿਆ ਜਾਵੇ ਕਿ ਕੀ ਕੋਈ ਤਸਵੀਰ ਆਉਂਦੀ ਹੈ? ਉਹਨਾਂ ਇਵੇਂ ਕਰ ਕੇ ਵੇਖਿਆ ਅਤੇ ਵੇਖ ਕੇ ਬਹੁਤ ਹੈਰਾਨ ਹੋਏ ਕਿ ਇਕ ਖਾਸ ਪ੍ਰਕਾਰ ਦੀਆਂ ਬਣਤਰਾਂ (ਪੈਟਰਨਾਂ) ਦੀ ਫੋਟੋ ਦਿਸਦੀ ਸੀ। ਜੋੜੀ ਨੇ ਇਹ ਤੈਅ ਕੀਤਾ ਕਿ ਲਭਿਆ ਜਾਵੇ ਕਿ ਇਹ ਕਿਸ ਚੀਜ਼ ਦੀ ਫੋਟੋ ਹੈ। ਉਹ ਤਜਰਬਿਆਂ ਵਿਚ ਰੁਝ ਗਏ ਅਤੇ ਸੱਠਵਿਆਂ ਦੇ ਅੰਧ (ਸੰਨ ੧੯੬੫-੬੬) ਵਿਚ ਇਕ ਪਬਲਿਕ ਕਾਨਫਰੰਸ ਸਦੀ ਜਿਸ ਵਿਚ ਪਛਮੀ ਦੇਸ਼ਾਂ ਦੇ ਪਤਰਕਾਰ ਵੀ ਆਏ। ਉਹਨਾਂ ਦੇ ਜਾਣਕਾਰੀ ਦੇਣ ਬਾਅਦ ਇਹ ਤਕਨੀਕ ਯੂਰਪ ਅਤੇ ਅਮਰੀਕਾ ਵਿਚ ਵੀ ਫੈਲ ਗਈ।

ਕਿਰਲੀਅਨ ਜੋੜੇ ਨੇ ਆਪਣੀ ਲਭਤ ਦੀ ਜਾਣਕਾਰੀ ਦੇਂਦਿਆਂ ਦਸਿਆ ਕਿ ਜਿਹੜੀਆਂ ਜੀਊਂਦੀਆਂ ਚੀਜ਼ਾਂ ਦੀ ਉਹ ਫੋਟੋ ਲੈਂਦੇ ਸਨ ਉਹਨਾਂ ਦੁਆਲੇ ਇਕ ਸ਼ਕਤੀ ਦੇ ਪ੍ਰਕਾਸ਼ ਦਾ ਖੇਤਰ ਜਿਹਾ ਬਣ ਜਾਂਦਾ ਸੀ। ਉਹਨਾਂ ਇਹ ਲੱਭਿਆ ਕਿ ਜੀਵਤ ਵਸਤੂਆਂ ਦੇ ਅੰਗ ਜਿਵੇਂ ਇਨਸਾਨੀ ਹੱਥ, ਪੌਦੇ, ਕੀੜੇ ਮਕੌੜੇ ਆਦਿ ਬਹੁਤ ਤੇਜ਼ ਮਈ ਰੋਸ਼ਨੀ ਦਾ ਖੇਤਰ ਛੱਡਦੇ ਹਨ। ਇਹ ਖੇਤਰ ਸਦਾ ਹੀ ਇਕ ਪਰਵਾਹ ਵਾਂਗ ਸੀ ਇਸ ਦੇ ਉਲਟ ਬੇਜਾਨ ਚੀਜ਼ਾਂ ਵਿਚੋਂ ਅਕਸਰ ਇਕ ਖੜਾ ਜਿਹਾ ਖੇਤਰ ਪਰਗਟ ਹੁੰਦਾ ਸੀ।

ਪ੍ਰਿੰਟ ਲੈਣ ਦਾ ਤਰੀਕਾ ਇਹ ਹੈ। ਇਕ ਫੋਟੋ ਫਿਲਮ (ਜਾਂ ਕਾਗਜ਼) ਨੂੰ ਮਰੀਜ਼ ਦੇ ਹੱਥਾਂ ਅਤੇ ਇਕ ਅਚਾਲਕ (insulated) ਧਾਤ ਦੀ ਪਲੇਟ ਦੇ ਵਿਚ ਰਖ ਦਿਤਾ ਜਾਂਦਾ ਹੈ। ਜਦੋਂ ਧਾਤ ਦੀ ਪਲੇਟ ਨੂੰ ਬਿਜਲੀ ਦਾ ਝਟਕਾ ਦਿਤਾ ਜਾਂਦਾ ਹੈ ਤਾਂ ਫੋਟੋ ਫਿਲਮ ਤੇ ਨਿਸ਼ਾਨ ਪਾ ਦੇਂਦਾ ਹੈ। ਫੋਟੋਗਰਾਫੀ ਦੀ ਆਮ ਤਕਨੀਕ ਨਾਲ ਜਦੋਂ ਉਸ ਨੂੰ ਉਭਾਰਿਆ ਜਾਂਦਾ ਹੈ ਤਾਂ ਉਹ ਪੈਟਰਨ ਸਾਫ ਦਿਖਾਈ ਦਿੰਦੇ ਹਨ।

ਖੋਜੀਆਂ ਦਾ ਦਾਅਵਾ ਹੈ ਕਿ ਉਹ ਹੱਥ ਦੀਆਂ ਉਂਗਲਾਂ ਦੁਆਲੇ ਸ਼ਕਤੀ ਖੇਤਰ ਵਿਚ ਆਈ ਤਬਦੀਲੀ ਦੀਆਂ ਤਸਵੀਰਾਂ ਦੇ ਅਧਿਅਨ ਤੋਂ ਕੈਂਸਰ ਦੇ ਤੰਤੂਆਂ ਦੀ ਮੁਢਲੀ ਸਟੇਜ ਤੇ ਹੀ ਪਛਾਣ ਕਰ ਸਕਦੇ ਹਨ।

ਇੰਗਲੈਂਡ ਦੇ ਵੱਡੇ ਹਸਪਤਾਲਾਂ ਜਿਵੇਂ ਚੇਰਿੰਗ ਕਰਾਸ ਹਸਪਤਾਲ ਅਤੇ ਜੋਜ਼ਿਫ ਨਗੀਨ ਹਸਪਤਾਲ ਡਾਰਟਫੋਰਡ ਕੈਂਟ, ਕਿਰਲੀਅਨ ਤਕਨੀਕ ਵਿਚ ਦਿਲਚਸਪੀ ਲੈ ਰਹੇ ਹਨ।

ਡੈਨਮਾਰਕ ਹਿਲ ਲੰਡਨ ਵਿਚ ਮੌਡਸਲੇ ਹਸਪਤਾਲ ਦੇ ਡਾਕਟਰ ਮੈਲਕਾਲਮ ਆਪਣੀ ਝਿਜਕ ਤਿਆਗ ਕੇ ਇਸ ਫੋਟੋਗਰਾਫੀ ਰਾਹੀਂ ਦਵਾ ਦਾਰੂ ਦੇ ਬਹੁਤ ਪ੍ਰਸੰਸਕ ਬਣ ਗਏ ਹਨ। ਉਹਨਾਂ ਦਾ ਕਥਨ ਹੈ ਕਿ ਅਜਕਲ ਹਸਪਤਾਲਾਂ ਵਿਚ ਕੰਪਿਊਟਰੀ ਟੋਮੋਗਰਾਫੀ ਐਕਸਰੇ ਤਕਨੀਕ ਤੋਂ ਪਹਿਲਾਂ ਜੋ ਐਕਸਰੇ ਤਕਨੀਕ ਵਰਤੀ ਜਾਂਦੀ ਸੀ ਇਹ ਕਿਰਲੀਅਨ ਫੋਟੋਗਰਾਫੀ ਵੀ ਉਸ ਦੇ ਮੁਕਾਬਲੇ ਦੀ ਹੀ ਔਜ਼ਾਰ ਹੈ।

ਉਹਨਾਂ ਦਸਿਆ ਕਿ ਮਨੁੱਖੀ ਸਰੀਰ ਤਾਕਤ ਦੇ ਤੇਜ ਦਾ ਪ੍ਰਕਾਸ਼ ਵੀ ਕਰਦਾ ਹੈ ਅਤੇ ਇਹ ਪ੍ਰਾਪਤ ਵੀ ਕਰਦਾ ਹੈ। ਇਹ ਗਲ ਕੁਝ ਤਾਂ ਅਸੀਂ ਲਭ ਸਕੇ ਹਾਂ ਅਤੇ ਕੁਝ ਲਭਣੀ ਰਹਿੰਦੀ ਹੈ। ਸ਼ਕਤੀ ਦੀ ਇਹ ਸ਼ਕਲ ਇਵੇਂ ਹੀ ਹੈ ਜਿਵੇਂ ਇਲੈਕਟਰੋ ਕਾਰਡੀਓਗਰਾਫ ਤੇ ਰਿਕਾਰਡ ਹੁੰਦੀ ਹੈ। ਜੇ ਪੂਰੀ ਤਰ੍ਹਾਂ ਵਾਚਣ ਦਾ ਗਿਆਨ ਹੋਵੇ ਤਾਂ ਇਹ ਦਵਾਦਾਰੂ ਲਈ ਬਹੁਤ ਵਧੀਆ ਸਹਾਈ ਹੋ ਸਕਦੀ ਹੈ।

ਡਾਕਟਰ ਕ੍ਰਾਬਰ ਨੇ ਇਹ ਲਿਖਿਆ ਹੈ ਕਿ ਇਸ ਕੈਮਰੇ ਦੀ ਵੱਡੀ ਖੂਬੀ ਇਹ ਹੈ ਕਿ ਇਸ ਨੂੰ ਰੋਗ ਵਾਲੀ ਥਾਂ ਤੇ ਵਰਤਨ ਦੀ ਲੋੜ ਨਹੀਂ। ਕੇਵਲ ਮਰੀਜ਼ ਦੀਆਂ ਤਲੀਆਂ ਨੂੰ ਹੀ ਫੋਟੋਗਰਾਫਿਕ ਪਲੇਟ ਨਾਲ ਰਖਣ ਨਾਲ ਹੀ ਕਈ ਜਜ਼ਬਾਤੀ ਹਾਲਤਾਂ ਅਤੇ ਰੋਗਾਂ ਦਾ ਪਤਾ ਲਾਇਆ ਜਾ ਸਕਦਾ ਹੈ।

ਹੋਮਜ਼ ਹੈਲਥ ਦੇ ਅਕਤੂਬਰ ੧੯੮੧ ਅੰਕ ਵਿਚ ਇਸ ਕੈਮਰੇ ਰਾਹੀਂ ਖਿਚੀਆਂ ਤਸਵੀਰਾਂ ਛਾਪੀਆਂ ਗਈਆਂ ਹਨ। ਇਹਨਾਂ ਵਿਚ ਇਨਸਾਨੀ ਹੱਥ, ਤਾਜ਼ਾ ਫਲ ਡਬਲ ਰੋਟੀਆਂ ਆਦਿ ਦੇ ਤੇਜ ਦੀਆਂ ਤਸਵੀਰਾਂ ਬਹੁਤ ਜਗਮਗ ਕਰਦੀਆਂ ਹਨ ਇਹ ਜੀਵਤ ਚੀਜ਼ਾਂ ਹਨ। ਇਸ ਦੇ ਮੁਕਾਬਲੇ ਪਈਆਂ ਡਬਲ ਰੋਟੀਆਂ ਪੁਰਾਣੇ ਫਲ ਜਾਂ ਸਮਝੋ ਮੁਰਦਾ ਚੀਜ਼ਾਂ ਦੇ ਦੁਆਲੇ ਦੀਆਂ ਤਸਵੀਰਾਂ ਭਦੀਆਂ ਹਨ। ×



# ਗੋਰਿਆਂ ਦੇ ਦੇਸ਼ ਵਿਚ (੩)

— ਜਗਦੀਸ਼ ਸਿੰਘ

ਸੰਪਾਦਕ ਵਰਿਆਮ ਦੀ ਇੰਗਲੈਂਡ ਯਾਤਰਾ ਦਾ ਹਾਲ ਵਰਿਆਮ ਵਿਚ ਕਿਸ਼ਤਵਾਰ ਪ੍ਰਕਾਸ਼ਤ ਹੋ ਰਿਹਾ ਹੈ। ਪਿਛਲੇ ਮਜ਼ਮੂਨ ਵਿਚ ਜੰਗਲੀ ਜੀਵਾਂ ਨਾਲ ਮੁਲਾਕਾਤ ਅਸੀਂ ਵਿਚੇ ਹੀ ਛੱਡ ਦਿਤੀ ਸੀ। ਇਸ ਕਿਸ਼ਤ ਵਿਚ ਪਾਠਕਾਂ ਨੂੰ ਅਸੀਂ ਮੁੜ ਵਿੰਡਸਰ ਸਫ਼ਾਰੀ ਪਾਰਕ ਲੈ ਚਲਦੇ ਹਾਂ ਜਿਥੇ ਜੰਗਲੀ ਜੀਵਾਂ ਦੇ ਰੂਪ ਵਿਚ ਕੁਦਰਤ ਦੇ ਪਸਾਰ ਦੀ ਇਕ ਝਲਕ ਪੜ੍ਹਨ ਨੂੰ ਮਿਲੇਗੀ।

### ਵਿੰਡਸਰ ਸਫ਼ਾਰੀ ਪਾਰਕ
### ਜੰਗਲੀ ਜਾਨਵਰਾਂ ਦੀ ਰੱਖ

...ਇਹਨਾਂ ਊਠਾਂ ਦੇ ਨਾਲ ਊਠ ਪਰਿਵਾਰ ਦੇ ਹੋਰ ਮੈਂਬਰ ਫਿਰਦੇ ਸਨ ਜਿਨ੍ਹਾਂ ਨੂੰ ਲਾਮਾ Llamas ਕਿਹਾ ਜਾਂਦਾ ਹੈ। ਤਿੰਨ ਫੁਟ ਉਚੇ ਇਹ ਚੌਪਾਏ ਬਹੁਤ ਸੁੰਦਰ ਲਗਦੇ ਸਨ। ਇਹ ਨਿਰਚੂ ਊਠ ਪਹਿਲਾਂ ਦਸੇ ਊਠਾਂ ਦੀ ਉਚਾਈ ਤੋਂ ਅਧੇ ਹੀ ਸਨ ਅਤੇ ਭਾਰ ਵਿਚ ਤੀਜੇ ਹਿਸੇ ਤੋਂ ਵੀ ਘਟ ਕੋਈ ੧੪੦ ਕਿਲੋ ਗਰਾਮ ਲਗਭਗ ਦੁਨੀਆਂ ਦੇ ਵਖ ਵਖ ਭਾਗਾਂ ਦੀਆਂ ਪਹਾੜੀਆਂ ਅਤੇ ਅਰਧ ਮਾਰੂਥਲਾਂ 'ਚ ਹੁੰਦੇ ਇਹ ਜਾਨਵਰ ਯਾ ਇਹਨਾਂ ਵਰਗੇ ਹੀ ਜਾਨਵਰ ਮਨੁੱਖਾਂ ਲਈ ਸਹਾਈ ਹੁੰਦੇ ਆਏ ਹਨ।

ਇਹਨਾਂ ਸੁੰਦਰ ਲਾਮਿਆਂ ਤੋਂ ਇਨਸਾਨ ਸਦੀਆਂ ਤੋਂ ਭਾਰ ਢੁਆਉਂਦਾ ਆਇਆ ਹੈ। ਇਹਨਾਂ ਦੀ ਉੱਨ ਦੇ ਕਪੜੇ ਬਣਾਉਂਦਾ ਰਿਹਾ ਹੈ, ਇਹਨਾਂ ਦਾ ਮਾਸ ਖਾ ਰਿਹਾ ਹੈ ਖੱਲ ਦੀਆਂ ਜੁਤੀਆਂ ਪਾਉਂਦਾ ਅਤੇ ਚਰਬੀ ਦੇ ਦੀਵੇ ਜਗਾਉਂਦਾ ਆ ਰਿਹਾ ਹੈ। ਇਥੋਂ ਤਕ ਕਿ ਇਸ ਦਾ ਗੋਹਾ ਵੀ ਬਾਲਦਾ ਹੈ। ਉਚੇ ਪਹਾੜਾਂ ਜਿਥੇ ਆਕਸੀਜਨ ਘਟ ਹੁੰਦੀ ਹੈ ਉਤੇ ਰਹਿਣ ਵਾਲਾ ਇਹ ਜੀਵ ਇਕੋ ਰੱਖ ਵਿਚ ਖੜਾ ਹੈਰਾਨ ਹੋ ਰਿਹਾ ਸੀ ਕਿ ਉਹ ਦੋਨੋ ਇਨਸਾਨਾਂ ਦੇ ਹੁੰਦਿਆਂ ਬਚਿਆ ਕਿਵੇਂ ਹੈ। ਬਹੁਤ ਖੂਬਸੂਰਤ ਅਤੇ ਭੋਲਾ ਜਾਨਵਰ ਲਗਦਾ ਸੀ।

### ਹਨੂਮਾਨ ਜੀ ਦੀ ਫੌਜ

ਅਗੇ ਬਾਂਦਰਾਂ ਦੇ ਜਥੇ ਸਨ। ਟਾਹਿਣੀਆਂ ਦੀਆਂ ਪੀਂਘਾਂ

ਫੂਟਦੇ । ਕਾਂਗਾਂ ਘਸਾਂ ਵਿਚ ਕੈਦ ਮਨੁੱਖ ਦੀ ਗੁਲਾਮੀ ਦਾ ਮਖੌਲ ਉਡਾਉਂਦੇ । ਇਹ ਅਫਰੀਕੀ ਬਾਂਦਰ ਲੰਗੂਰਾਂ ਦਾ ਭੁਲੇਖਾ ਪਾਉਂਦੇ ਸਨ । ਚਿਹਰਾ ਇਨਸਾਨ ਨਾਲ ਮਿਲਦਾ ਜੁਲਦਾ । ਲੰਮੀ ਮੁਲਾਇਮ ਜੱਤ ਨਾਲ ਢੱਕਿਆ ਸਿਰ ਅਤੇ ਸਰੀਰ । ਪਰਿਵਾਰਾਂ ਦੇ ਪਰਿਵਾਰ ਇਕਠੇ ਬੈਠੇ ਹੋਏ ਸਨ । ਅੰਗਰੇਜ਼ੀ ਵਿਚ ਇਨ੍ਹਾਂ ਨੂੰ Balo n ਕਹਿੰਦੇ ਹਨ । ਇਹ ਬੰਦਰ ਹਨ ਪਰ ਕਈ ਇਨ੍ਹਾਂ ਨੂੰ ਗਲਤੀ ਨਾਲ ਲੰਗੂਰ ਕਹਿੰਦੇ ਹਨ । ਇਹ ਬਹੁਤ ਜਥੇਬੰਦਕ ਸਮਾਜ ਵਿਚ ਰਹਿੰਦੇ ਹਨ । ਪਹਿਲਾਂ ਵੱਖ ਵੱਖ ਪਰਿਵਾਰਾਂ ਵਿਚ ਰਹਿੰਦੇ ਹਨ ਤੇ ਸਭ ਤੋਂ ਤਗੜਾ ਮੁੱਖ ਲੀਡਰ ਹੁੰਦਾ ਹੈ । ਜਥੇ ਦੀ ਸਰਦਾਰੀ ਵਾਸਤੇ ਲੜਾਈ ਵੀ ਹੁੰਦੀ ਹੈ । ਅਤੇ ਜਥੇਦਾਰ ਬੰਦਰ ਦਾ ਸਭ ਤੋਂ ਵਡਾ ਹਰਮ ਹੁੰਦਾ ਹੈ । ਦੁਸ਼ਮਣ ਦਾ ਟਾਕਰਾ ਵੀ ਇਹ ਮਿਲਕੇ ਕਰਦੇ ਹਨ । ਔਰਤਾਂ ਅਤੇ ਬੱਚਿਆਂ ਨੂੰ ਸੁਰੱਖਿਅਤ ਥਾਵਾਂ ਖਿਰਖਾਂ ਆਦਿ ਤੇ ਭੇਜ ਦਿੰਦੇ ਹਨ । ਮਾੜੇ ਪਿਛੇ ਰਹਿ ਕੇ ਮਦਦ ਕਰਦੇ ਹਨ ਅਤੇ ਲੀਡਰ ਅਗੇ ਆਉਂਦੇ ਹਨ । ਸ਼ੇਰ ਚੀਤੇ ਵਰਗੇ ਖੂੰਖਾਰ ਜਾਨਵਰ ਇਹਨਾਂ ਦੇ ਮੁਖ ਦੁਸ਼ਮਣ ਹਨ । ਇਹ ਇਹਨਾਂ ਦਾ ਵੀ ਡਟ ਕੇ ਮੁਕਾਬਲਾ ਕਰਦੇ ਹਨ ਅਤੇ ਜਦੋਂ ਇਹ ਇਕਠੇ ਹੋ ਕੇ ਲੜਦੇ ਹਨ ਤਾਂ ਆਪਣੇ ਤਿਖੇ ਦੰਦਾਂ ਨਾਲ ਐਸੇ ਮਾਰੂ ਵਾਰ ਕਰਦੇ ਹਨ ਕਿ ਦੁਸ਼ਮਣ ਨੂੰ ਦੌੜਨ ਤੇ ਮਜਬੂਰ ਹੋਣਾ ਪੈਂਦਾ ਹੈ । ਇਹਨਾਂ ਦੇ ਬਚੇ ਜਨਮ ਤੋਂ ਪੰਜ ਹਫ਼ਤੇ ਤਕ ਤਾਂ ਮਾਂ ਦੇ ਪੇਟ ਨਾਲ ਚੰਬੜੇ ਰਹਿੰਦੇ ਹਨ, ਅਤੇ ਬਾਅਦ ਵਿਚ ਮਾਂ ਦੀ ਪਿੱਠ ਤੇ ਸਵਾਰੀ ਕਰਦੇ ਹਨ ਜਦੋਂ ਵਿਹਲਾ ਵਕਤ ਹੁੰਦਾ ਹੈ ਤਾਂ ਆਪਣਾ ਸ਼ਿੰਗਾਰ ਕਰਦੇ ਹਨ ਜੂੰਆਂ ਕਢਦੇ, ਵਾਲ ਸਾਫ ਕਰਦੇ ਅਤੇ ਨਿਸ਼ਚੇ ਹੀ ਜਥੇਬੰਦੀ ਦੀ ਤਰੱਕੀ ਬਾਰੇ ਵੀ ਸੋਚਦੇ ਹੋਣਗੇ । ਚਰਖੜ ਅਤੇ ਪਥਰਾਂ ਤੇ ਘਰ ਇਹਨਾਂ ਦਾ ਇਸ ਰੱਖ ਵਿਚ ਨਿਵਾਸ ਅਸਥਾਨ ਸੀ । ਇਨਸਾਨ ਨੂੰ ਕੈਦੀ ਸਮਝਦਾ ਇਹ ਭਾਈਚਾਰਾ ਦਰ-ਅਸਲ ਆਪ ਮਨੁੱਖ ਦੀ ਕੈਦ ਹੀ ਭੋਗ ਰਿਹਾ ਸੀ ।

ਜੰਗਲੀ ਕਾਂ, ਗਿਰਝਾਂ ਪਥਰੀਲੀਆਂ ਉਚਾਣਾਂ ਤੇ ਧੁੱਪ ਸੇਕ ਰਹੇ ਸਨ । ਮੁਰਦਾਰ ਖਾਣੀਆਂ ਗਿਰਝਾਂ ਤਾਂ ਮਰ ਰਹੇ ਜਾਂ ਮਰ ਚੁਕੇ ਜਾਨਵਰਾਂ ਦੀ ਭਾਲ ਵਿਚ ਹੀ ਹੁੰਦੀਆਂ ਹਨ ਕੁਦਰਤ ਨੇ ਮੁਰਦੇ ਸਾਂਭਣ ਵਾਸਤੇ ਇਸ ਨੂੰ ਪੈਦਾ ਕੀਤਾ ਹੈ । ਇਸ ਦੀ ਜੱਚ੍ਹਿਆਂ ਮਨੁੱਖਾਂ ਵਿਚ ਕੀ ਦਿਲਚਸਪੀ ਹੋ ਸਕਦੀ ਸੀ । ਇਹ ਤਾਂ ਸਭ ਨੂੰ ਮਰਿਆ ਹੋਇਆ ਹੀ ਲੋਚਦੀਆਂ ਹਨ ।

ਬਾਕੀ ਸਭ ਗਲਾਂ ਛੱਡ ਕੇ ਹੁਣ ਅਸੀਂ ਸ਼ਾਹੀ ਇਲਾਕੇ ਵਿਚ ਦਾਖਲ ਹੁੰਦੇ ਹਾਂ । ਧਾਰੀਦਾਰ ਸ਼ੇਰਾਂ ਅਤੇ ਬਬਰ ਸ਼ੇਰਾਂ ਦਾ ਇਲਾਕਾ । ਪਹਿਲਾਂ ਧਾਰੀਦਾਰ ਸ਼ੇਰ Tiger ਆਏ । ਬਿੱਲੀ ਦੇ ਪਰਿਵਾਰ ਦੇ ਇਹ ਸ਼ੇਰ ਬਹੁਤ ਤਗੜੇ ਸਨ । ਖੜੇ ਕੰਨ, ਮਥੇ ਤੇ ਚਿਟੇ ਦਾਗ ਅਤੇ ਬਾਰੀਕ ਮੁੱਛਾਂ ਵਾਲੇ ਸ਼ੇਰ ਇਕ ਮਸਤੀ ਵਿਚ ਚਲ ਫਿਰ ਰਹੇ ਸਨ । ਸ਼ੇਰਾਂ ਅਤੇ ਬਬਰ ਸ਼ੇਰਾਂ ਦੀਆਂ ਮੁਛਾਂ ਬਹੁਤ ਨਾਜ਼ਕ ਹੁੰਦੀਆਂ ਹਨ ਅਤੇ ਇਹਨਾਂ ਦੀ ਮਦਦ ਨਾਲ ਇਹ ਆਪਣਾ ਠੀਕ ਰਸਤਾ ਲਭਣ ਅਤੇ ਜੰਗਲ ਵਿਚ ਵਿਚਰਨ ਵਿਚ ਸੁਖਾਲ ਮਹਿਸੂਸ ਕਰਦੇ ਹਨ । ਇਸੇ ਵਾਸਤੇ ਤਾਂ ਸ਼ੇਰ ਦੀ ਮੁਛ ਨੂੰ ਹੱਥ ਲਾਉਣਾ ਕਹਾਵਤ ਬਣੀ ਹੋਈ ਹੈ । ਸ਼ੇਰਾਂ ਦੇ ਜਥਿਆਂ ਨੂੰ ਵੇਖ ਕੇ ਬਸ ਵਿਚ ਇਕ ਖਾਮੋਸ਼ੀ ਦਾ ਮਾਹੌਲ ਛਾਇਆ ਹੋਇਆ ਸੀ । ਏਡੀ ਨੇੜਿਓਂ ਅਸੀਂ ਵਿਚਰ ਰਹੇ ਸਾਂ ਫਿਰ ਵੀ ਜ਼ਿੰਦਾ । ਅਸੀਂ ਸਰਕਸ ਵਿਚ ਵੀ ਸ਼ੇਰ ਵੇਖੇ ਹਨ ਪਰ ਵਿਚਾਰੇ ਮਰੇ ਜਿਹੇ ਹੀ । ਚਿੜੀਆ ਘਰਾਂ ਵਿਚ ਵੀ ਸ਼ੇਰ ਵੇਖੇ ਪਰ ਇਸ ਥਾਂ ਤੇ ਸ਼ਾਇਦ ਕੁਝ ਆਜ਼ਾਦੀ ਵਧ ਸੀ ਜਾਂ ਮੌਸਮ ਦਾ ਅਸਰ ਬਹੁਤ ਤਕੜੇ ਵਿਸ਼ਾਲ ਕਦ ਵਾਲੇ ਸ਼ੇਰ ਸਨ । ਇਹਨਾਂ ਸ਼ੇਰਾਂ ਦੇ ਕੰਨਾਂ ਪਿਛੇ ਚਿਟੇ ਧਬੇ ਹੁੰਦੇ ਹਨ ਜਿਹੜਾ ਸੰਚਾਰ ਦਾ ਕੰਮ ਕਰਦੇ ਹਨ । ਇਨਸਾਨ ਨੇ ਨੋਟ ਕੀਤਾ ਹੈ ਕਿ ਕੰਨਾ ਦੀ ਪੁਜੀਸ਼ਨ ਤੋਂ ਇਹ ਜਾਨਵਰ ਇਕ ਦੂਜੇ ਨਾਲ ਗਲ ਕਰਦੇ ਹਨ । ਮਨ ਵਿਚ ਜੋ ਨੀਯਤ ਹੁੰਦੀ ਹੈ ਉਸ ਹਿਸਾਬ ਨਾਲ ਕੰਨਾਂ ਦੀ ਪੁਜੀਸ਼ਨ ਹੁੰਦੀ ਹੈ । ਸ਼ੇਰ ਇਕ ਵੇਲੇ ਅਠਾਰਾਂ ਤੋਂ ਲੈ ਕੇ ਵੀਹ ਕਿਲੋਗਰਾਮ ਤਕ ਕਚਾ ਮਾਸ ਖਾ ਜਾਂਦਾ ਹੈ । ਇਹ ਪਾਣੀ ਦੇ ਬਹੁਤ ਸ਼ੌਕੀਨ ਹਨ ਅਤੇ ਤਗੜੇ ਤੈਰਾਕ ਹੁੰਦੇ ਹਨ । ਬਹੁਤ ਗਰਮੀ ਵੇਲੇ ਇਹ ਪਾਣੀ ਵਿਚ ਬੈਠਣਾ ਪਸੰਦ ਕਰਦੇ ਹਨ । ਇਹਨਾਂ ਸ਼ੇਰਾਂ ਦੀ ਧਾਰੀਦਾਰ ਖੱਲ ਬਹੁਤ ਖ਼ੂਬਸੂਰਤ ਹੁੰਦੀ ਹੈ । ਜਿਥੇ ਜੰਗਲ ਵਿਚ ਇਹਨੂੰ ਲੁਕੋਣ ਵਿਚ ਬਹੁਤ ਮਦਦ ਕਰਦੀ ਹੈ ਉਥੇ ਇਹ ਇਸ ਦੀ ਮੌਤ ਦਾ ਵੀ ਕਾਰਨ ਬਣੀ ਹੈ । ਕੇਵਲ ਇਸ ਸੁੰਦਰ ਖੱਲ ਵਾਸਤੇ ਹੀ ਸ਼ੇਰਾਂ ਦੀਆਂ ਪੀੜ੍ਹੀਆਂ ਦੀਆਂ ਪੀੜ੍ਹੀਆਂ ਇਨਸਾਨ ਨੇ ਖਤਮ ਕੀਤੀਆਂ ਹਨ । ਇਨਸਾਨੀ ਤਹਿਜ਼ੀਬ ਨੇ ਜੰਗਲਾਂ ਦੇ ਜੰਗਲ ਸਾਫ ਕਰਕੇ ਹੁਣ ਇਹਨਾਂ ਸ਼ੇਰਾਂ ਦੇ ਨਿਵਾਸ ਕੇਵਲ ਕੈਦਖਾਨਿਆਂ ਦੀ ਜਗਾਹ ਹੀ ਬਾਕੀ ਰਹਿਣ ਦਿਤੀ ਹੈ ।

### ਬਬਰ ਸ਼ੇਰ

ਬਾ-ਮੁਲਾਹਜ਼ਾ ਬਾ-ਅਦਬ ਹੋਸ਼ਿਆਰ ।

ਹੁਣ ਜੰਗਲ ਦੇ ਬਾਦਸ਼ਾਹ, ਸ਼ਾਹੀ ਰੋਅਬਦਾਰ ਅਤੇ

ਬੇਪਰਵਾਹੀ ਦੇ ਆਲਮ ਵਿਚ ਵਿਚਰਦੇ ਬਬਰ ਸ਼ੇਰਾਂ ਦਾ ਇਲਾਕਾ ਸੀ । ਬਹੁਤ ਭਾਰੀ ਪਰ ਕੱਸੀਆਂ ਅਤੇ ਲੰਮੀਆਂ ਦੇਹਾਂ। ਧੌਣ ਅਤੇ ਸਿਰ ਦੇ ਆਲੇ ਦੁਆਲੇ ਸੁਨਹਿਰੀ ਵਾਲ ਦਸਦੇ ਕਿ ਇਹ ਨਰ ਸ਼ੇਰ ਹੈ ਅਤੇ ਵਾਲਾਂ ਤੋਂ ਰਹਿਤ ਸ਼ੇਰਨੀ ਹੈ । ਦੋ ਸ਼ੇਰ, ਇਕ ਸ਼ੇਰਨੀ, ਇਕ ਛੋਟਾ ਜਿਹਾ ਸ਼ੇਰ-ਪੁਤਰ ਇਕਠੇ ਬੈਠੇ ਪਰਿਵਾਰਕ ਮੀਟਿੰਗ ਕਰ ਰਹੇ ਸਨ । ਕੁਝ ਸ਼ੇਰ ਦਰਖਤਾਂ ਹੇਠਾਂ ਵਿਸ਼ਰਾਮ ਕਰ ਰਹੇ ਸਨ । ਕੁਝ ਪੱਥਰ ਦੀਆਂ ਬਣੀਆਂ ਨਕਲੀ ਪਹਾੜੀਆਂ ਉਤੇ ਬੈਠੇ ਸਨ । ਬਹੁਤ ਸਾਰੇ ਸ਼ੇਰ-ਪਰਿਵਾਰ ਵੇਖਣ ਨੂੰ ਮਿਲੇ । ਕਈ ਸੁਤੇ ਹੋਏ ਕਈਆਂ ਦੀਆਂ ਅਧਮੀਚੀਆਂ ਅੱਖਾਂ । ਕਹਿੰਦੇ ਨੇ ਸ਼ੇਰਾਂ ਦੀਆਂ ਅਖਾਂ ਵਿਚ ਇਕ ਵਿਸ਼ੇਸ਼ ਚਾਨਣ ਇਕਠਾ ਕਰਨ ਵਾਲੀ ਤਹਿ ਹੁੰਦੀ ਹੈ ਜਿਸ ਨੂੰ ਟੇਪਟਮ Tapetem ਕਿਹਾ ਜਾਂਦਾ ਹੈ । ਇਸ ਨਾਲ ਇਹ ਘੱਟ ਰੌਸ਼ਨੀ ਵਿਚ ਅਤੇ ਰਾਤ ਨੂੰ ਜ਼ਿਆਦਾ ਵੇਖਦੇ ਹਨ । ਇਸੇ ਵਾਸਤੇ ਇਹ ਦੁਪਹਿਰ ਦੀ ਰੌਸ਼ਨੀ ਤੋਂ ਤੰਗ ਲਗਦੇ ਸਨ । ਬੱਬਰ ਸ਼ੇਰ ਵੀ ਪਰਿਵਾਰਾਂ ਵਿਚ ਰਹਿੰਦੇ ਹਨ । ਸ਼ੇਰਨੀ ਸ਼ਿਕਾਰ ਕਰਦੀ ਹੈ ਅਤੇ ਸ਼ੇਰ ਇਲਾਕੇ ਦੀ ਹਿਫਾਜ਼ਤ ਕਰਦੇ ਹਨ । ਆਮ ਤੌਰ ਤੇ ਦੋ ਸ਼ੇਰ ਕਈ ਸ਼ੇਰਨੀਆਂ ਅਤੇ ਬੱਚੇ ਇਕੱਠੇ ਰਹਿੰਦੇ ਹਨ । ਕਿਹਾ ਜਾਂਦਾ ਹੈ ਕਿ ਸ਼ਿਕਾਰ ਦੇ ਪੰਜ ਜਤਨਾਂ ਪਿਛੇ ਔਸਤਨ ਇਕ ਵਾਰੀ ਸਫਲਤਾ ਮਿਲਦੀ ਹੈ ਇਸ ਵਾਸਤੇ ਇਹ ਇਕੋ ਵੇਲੇ ਚੋਖੀ ਪੇਟ ਪੂਜਾ ਕਰ ਲੈਂਦੇ ਹਨ ਇਕ ਜਣਾ ਖਾ ਕੇ ਸ਼ੇਰ ਕਈ ਕਈ ਦਿਨ ਤਕ ਵਰਤ ਹੀ ਰਖਦੇ ਹਨ । ਬੱਬਰ ਸ਼ੇਰਨੀ ਬਚਿਆਂ ਨੂੰ ਜਨਮ ਦੇਣ ਲਈ ਪਰਵਾਰ ਤੋਂ ਦਸ ਹਫਤੇ ਵਾਸਤੇ ਲਾਂਭੇ ਚਲੀ ਜਾਂਦੀ ਹੈ । ਇਸ ਸਮੇਂ ਤਕ ਅੱਧੇ ਬੱਚੇ ਤਾਂ ਮਰ ਜਾਂਦੇ ਹਨ ਕੁਝ ਭੁੱਖੇ ਰਹਿ ਕੇ ਕੁਝ ਬੀਮਾਰੀ ਨਾਲ ਅਤੇ ਕੁਝ ਬਾਕੀ ਜਾਨਵਰਾਂ ਦੇ ਹਮਲਿਆਂ ਕਰਕੇ । ਅਠਾਰਾਂ ਮਹੀਨਿਆਂ ਬਾਅਦ ਹੀ ਸ਼ੇਰ ਦਾ ਬੱਚਾ ਸ਼ਿਕਾਰ ਕਰਨ ਜੋਗ ਹੁੰਦਾ ਹੈ ।

ਹੁਣ ਅਗੇ ਆਇਆ ਚੀਤਿਆਂ ਦਾ ਇਲਾਕਾ । ਲੰਮੀਆਂ ਲਤਾਂ ਸਰੀਰ ਤੇ ਕਾਲੇ ਖੂਬਸੂਰਤ ਧੱਬੇ ਲੰਮੀ ਪੂਛ ਪਤਲਾ ਸਰੀਰ । ਇਹ ਧਰਤੀ ਦਾ ਥੋੜੇ ਫਾਸਲੇ ਵਾਸਤੇ ਸਭ ਤੋਂ ਤੇਜ਼ ਰਫਤਾਰ ਜਾਨਵਰ ਹੈ । ਕੇਵਲ ਦੋ ਸੈਕੰਡਾਂ ਵਿਚ ਹੀ ੭੨ ਕਿਲੋਮੀਟਰ ਦੀ ਰਫਤਾਰ ਫੜ ਲੈਂਦਾ ਹੈ ਅਤੇ ੧੧੨ ਕਿਲੋਮੀਟਰ ਦੀ ਗਤੀ ਨਾਲ ਇਹ ਪੂਰੀ ਸਪੀਡ ਤੇ ਦੌੜ ਸਕਦਾ ਹੈ । ਚੀਤਾ ਏਸ਼ੀਆ ਵਿਚ ਲਗਪਗ ਵਿਨਾਸ਼ ਹੋ ਖਤਮ ਹੋ ਗਿਆ ਹੈ ਅਤੇ ਅਫਰੀਕਾ ਵਿਚ ਵੀ ਇਹ ਘਟ ਗਿਆ ਹੈ । ਚੀਤਾ ਰੋਝ, ਹਰਨ, ਖਰਗੋਸ਼ ਅਤੇ ਪੰਛੀ ਵੀ ਖਾ ਜਾਂਦਾ ਹੈ ਇਸ ਲਈ ਸ਼ਿਕਾਰ ਵਾਸਤੇ ਸ਼ੇਰਾਂ ਦਾ ਮੁਕਾਬਲਾ ਨਹੀਂ ਕਰਨਾ ਪੈਂਦਾ ।

ਚੀਤਿਆਂ ਤੋਂ ਅਗੇ ਬਘਿਆੜ ਸਨ ਉਹ ਤਾਂ ਐਨ ਸੜਕ ਦੇ ਉਤੇ ਹੀ ਤੁਰੇ ਫਿਰਦੇ ਸਨ । ਬਘਿਆੜਾਂ ਜਾਂ ਭੇੜੀਆਂ ਦੀਆਂ ਬਹੁਤ ਕਹਾਣੀਆਂ ਪਰਸਿਧ ਹਨ ਪਰ ਹੁਣ ਜੰਗਲਾਂ ਦੇ ਖਤਮ ਹੋ ਜਾਣ ਨਾਲ ਇਹ ਜਾਨਵਰ ਵੀ ਕਿਤੇ ਨਹੀਂ ਲਭਦਾ । ਕੁੱਤਿਆਂ ਵਰਗੇ ਇਸ ਜਾਨਵਰ ਦਾ ਬਹੁਤ ਸਹਿਮ ਹੈ ਅਤੇ ਇਹ ਬਹੁਤ ਸ਼ੈਤਾਨ ਜਾਨਵਰ ਹੈ । ਇਕਠਾਂ ਗਰੁਪਾਂ ਵਿਚ ਇਹ ਰਹਿੰਦੇ ਹਨ ਅਤੇ ਇਕ ਦੂਜੇ ਨੂੰ ਕੋਈ ਗਲ ਵਿਸ਼ੇਸ਼ ਇਸ਼ਾਰਿਆਂ ਨਾਲ ਸਮਝਾ ਲੈਂਦੇ ਹਨ ।

ਜਾਨਵਰਾਂ ਦੀ ਜੰਗਲੀ ਦੁਨੀਆ ਵਿਚ ਵਿਚਰਦਿਆਂ ਬਸ ਤੇਜ਼ ਹੋ ਗਈ ਅਤੇ ਕੁਝ ਹੀ ਮਿੰਟਾਂ ਵਿਚ ਇਕ ਇਮਾਰਤ ਸਾਹਮਣੇ ਨਵੇਕਲੇ ਥਾਂ ਜਾ ਖਲੋਤੀ । ਸਵਾਰੀਆਂ ਉਤਰ ਗਈਆਂ ਅਤੇ ਕਿਹਾ ਗਿਆ ਕਿ ਤਿੰਨ ਘੰਟਿਆਂ ਵਾਸਤੇ ਖੁਲ੍ਹਾ ਸਮਾਂ ਹੈ ਫਿਰ ਤੁਰ ਕੇ ਤੁਸੀਂ ਆਨੰਦ ਮਾਣੋ । ਸੈਰ ਕਰੋ ਅਤੇ ਜਾਨਵਰ ਵੀ ਵੇਖੋ ।

ਸਾਹਮਣੀ ਇਮਾਰਤ ਦੇ ਕੁਝ ਕਮਰੇ ਹੀ ਅਗੇ ਸਨ । ਇਹ ਹੁਣ ਚਿੜੀਆ ਘਰ ਵਾਂਗ ਹੀ ਸਨ । ਇਥੇ ਜਾਨਵਰ ਪਿੰਜਰਿਆਂ ਅੰਦਰ ਸਨ ਅਤੇ ਅਸੀਂ ਬਾਹਰਵਾਰ । ਬਹੁਤ ਸੁੰਦਰ ਘਾਹ ਦੇ ਮੈਦਾਨ ਸਨ । ਇਮਾਰਤ ਪਰੇ ਇਕ ਖੂਬਸੂਰਤ ਘਾਹ ਵਾਲੀ ਢਲਵਾਨ ਸੀ ਅਤੇ ਦੂਰ ਇਕ ਨਕਲੀ ਝੀਲ ਵੀ ਬਣੀ ਹੋਈ ਸੀ ਜਿਸ ਵਿਚ ਬੱਚਿਆਂ ਦੇ ਤੈਰਨ ਵਾਸਤੇ ਛੋਟੀਆਂ ਕਿਸ਼ਤੀਆਂ ਸਨ । ਵੱਡੀ ਮੱਛੀ ਦਾ ਤਮਾਸ਼ਾ ਇਥੋਂ ਦਾ ਮੁਖ ਆਕਰਸ਼ਨ ਹੈ । ਇਸ ਵਿਚ ਅਜੇ ਇਕ ਘੰਟਾ ਬਾਕੀ ਸੀ । ਬੰਸ ਦੇ ਯਾਤਰੂ ਖਿੰਡ ਪੁੰਡ ਕੇ ਨਜ਼ਾਰਾ ਮਾਣ ਰਹੇ ਸਨ । ਇਕ ਬੱਚਿਆਂ ਵਾਸਤੇ ਖੇਡਣ ਦਾ ਥਾਂ ਸੀ ਜਿਥੇ ਰਬੜ ਵਿਚ ਹਵਾ ਭਰ ਕੇ ਗੱਦੇ ਬਣਾਏ ਗਏ ਸਨ, । ਉਸ ਵਿਚ ਬੱਚੇ ਨੱਚਦੇ ਟੱਪਦੇ ਥੱਕਦੇ ਨਹੀਂ ਸਨ । ਨਾਲ ਸੰਗੀਤ ਵਜਦਾ ਸੀ । ਕਈ ਵਡੇਰੇ ਵੀ ਇਸ ਸ਼ੁਗਲ ਵਿਚ ਸ਼ਾਮਲ ਸਨ । ਜਦੋਂ ਕੋਈ ਇਸ ਗੱਦੇ ਤੇ ਡਿਗਦਾ ਤਾਂ ਦੂਰ ਥੱਲੇ ਤਕ ਵਿਚ ਹੀ ਖੁਭ ਜਾਂਦਾ ਇਹ ਰੰਗ ਬਰੰਗੀ ਦੁਨੀਆਂ ਸੀ । ਬਾਹਰ ਦੋ ਵੱਡੀਆਂ ਦੂਰਬੀਨਾਂ ਫਿੱਟ ਕੀਤੀਆਂ ਸਨ ਜਿਵੇਂ ਤੋਪਾਂ ਹੁੰਦੀਆਂ ਹਨ । ਇਹਨਾਂ ਨੂੰ ਘੁਮਾ ਕੇ ਵਿਚੋਂ ਦੀ ਦੂਰ ਤਕ

ਏ ਨਜ਼ਾਰੇ ਦਿਸਦੇ ਸਨ। ਮੌਸਮ ਵਿਚ ਸਰਦੀ ਸੀ ਪਰ ਧੁਪ ਚੜ੍ਹੀ ਹੋਣ ਕਰਕੇ ਇਹ ਠੰਡ ਮਿੱਠੀ ਮਿੱਠੀ ਲਗਦੀ ਸੀ। ਦੂਰ ਥਲੇ ਘੋੜਿਆਂ ਦੇ ਵਗ ਦਿਖਾਈ ਦੇ ਰਹੇ ਸਨ।

ਇਥੇ ਖਾਣ ਪੀਣ ਖਰੀਦਣ ਵਾਸਤੇ ਸਾਮਾਨ ਸੀ। ਸ਼ਰਤਾਂ ਲਾ ਕੇ ਨਸ਼ਾਨੇ ਫੁੰਡਣ ਵਾਲੇ ਸਟਾਲ ਵੀ ਸਨ। ਬਾਂਦਰ ਮੰਡੀ ਨੇ ਕਰਤਬ ਕਰਦੇ ਸਨ ਅਤੇ ਅੰਦਰ ਇਕ ਹਾਲ ਵਿਚ ਤੋਤਿਆਂ ਦਾ ਪ੍ਰੋਗਰਾਮ (Parrot Show) ਹੁੰਦਾ ਸੀ। ਅਜੇ ਸਮਾਂ ਸੀ ਅਤੇ ਅਸੀਂ ਦਿਲਚਸਪ ਹੋਏ ਤੋਤਿਆਂ ਦੇ ਸਾਹਮਣੇ ਵਾਲੇ ਹਾਲ ਵਿਚ ਫਿਰ ਰਹੇ ਸਾਂ।

ਇਥੇ ਇਕ ਫੋਟੋਗ੍ਰਾਫਰ ਪ੍ਰਿੰਟਰ ਸੀ ਜਿਹੜਾ ਕਿ ਪਹਿਲਾਂ ਜਿਸੇ ਵੀ ਚੀਜ਼ ਦੀ ਫੋਟੋ ਖਿਚ ਕੇ ਉਸ ਦਾ ਸਟੈਂਸਲ ਬਣਾ ਕੇ ਕਪੜੇ ਤੇ ਉਸੇ ਵੇਲੇ ਛਾਪ ਦਿੰਦਾ ਸੀ। ਜਿਵੇਂ ਤੁਹਾਡਾ ਕੋਈ ਬਹੁਤ ਪਿਆਰਾ ਅਜ਼ੀਜ਼ ਹੋਵੇ ਤਾਂ ਉਸ ਦੀ ਫੋਟੋ ਤੁਸੀਂ ਆਪਣੀ ਬੁਨੈਣ, ਰੁਮਾਲ, ਕਮੀਜ਼ ਤੇ ਛਪਵਾਣੀ ਚਾਹੋ ਤਾਂ ਇਥੇ ਇਹ ਕੰਮ ਪੰਜ ਮਿੰਟ ਵਿਚ ਹੋ ਜਾਂਦਾ ਸੀ। ਇਕ ਬੜਾ ਹੱਸਮੁਖ ਜਿਹਾ ਅੰਗਰੇਜ਼ ਇਹ ਦੁਕਾਨ ਚਲਾ ਰਿਹਾ ਸੀ। ਸਾਡੇ ਨਾਲ ਦਿੱਲੀ ਦੇ ਸ: ਗੁਰਦੀਪ ਸਿੰਘ ਚੌੜਾ ਸਨ ਜੋ ਆਕਾਰ ਪਖੋਂ ਦਰਸ਼ਨੀ ਹਨ। ਬਹੁਤ ਮੋਟਾ ਤਕੜਾ ਸਰੀਰ ਹੈ ਉਹਨਾਂ ਦਾ। ਉਹਨਾਂ ਦੁਕਾਨਦਾਰ ਨੂੰ ਪੁਛਿਆ, "ਮੇਰੇ ਸਾਈਜ਼ ਦੀ ਬਨੈਣ ਹੈ?" ਦੁਕਾਨਦਾਰ ਨੇ ਝਟ ਤੰਬੂ ਦਾ ਤੰਬੂ ਅਗੇ ਰੱਖ ਦਿਤਾ।

ਵਲੈਤ ਵਿਚ ਮੋਟੇ ਆਦਮੀ ਨਹੀਂ ਹੁੰਦੇ ਅਤੇ ਪਤਲੇ ਹੀ ਆਮ ਹੁੰਦੇ ਹਨ। ਗੁਰਦੀਪ ਸਿੰਘ ਚੌੜੇ ਦੇ ਸਾਈਜ਼ ਦੀ ਬੁਨੈਣ ਮੰਗਣੀ ਇਕ ਮਖੌਲ ਹੀ ਸੀ। ਪਰ ਗੁਰਦੀਪ ਸਿੰਘ ਫੋਟੋ ਕੈਮਰੇ ਦੇ ਸਾਹਮਣੇ ਬੈਠ ਗਏ। ਪੰਜ ਮਿੰਟਾਂ ਬਾਅਦ ਉਹਨਾਂ ਦੇ ਹੱਥ ਉਹੋ ਬਨੈਣ ਫੜਾਈ ਗਈ ਜਿਸ ਉਤੇ ਉਹਨਾਂ ਦੀ ਆਪਣੀ ਤਸਵੀਰ ਛਪੀ ਹੋਈ ਸੀ। ਖੁਸ਼ੀ ਦੇ ਮਾਹੌਲ ਵਿਚ ਜਿਥੇ ਗੋਰੇ ਲੋਗ ਭਾਂਤ ਸੁਭਾਂਤੀ ਕਪੜੇ ਪਾਈ ਤੇ ਲਾਹੀ ਫਿਰਦੇ ਸਨ ਗੁਰਦੀਪ ਸਿੰਘ ਹੋਰਾਂ ਵੀ ਉਹ ਬੁਨੈਣ ਕੁੜਤੇ ਉਪਰੋਂ ਦੀ ਪਾ ਲਈ। ਗੁਰਦੀਪ ਸਿੰਘ ਦੇ ਅਸਲੀ ਚਿਹਰੇ ਜਿੱਡਾ ਚਿਹਰਾ ਉਹਨਾਂ ਦੇ ਢਿਡ ਤੇ ਵੀ ਦਿਸ ਰਿਹਾ ਸੀ। ਜਿਧਰੋਂ ਵੀ ਇਹ ਦੋਹਰਾ ਗੁਰਦੀਪ ਸਿੰਘ ਲੰਘਦਾ ਜਾਵੇ। ਗੋਰਿਆਂ ਦੀਆਂ ਧੌਣਾਂ ਉਧਰ ਹੀ ਮੁੜਦੀਆਂ ਜਾਣ।

ਸਾਡਾ ਜਥਾ, ਸਿੰਘ ਮਾਈਆਂ ਬੀਬੀਆਂ ਘੁੰਮਣ ਫਿਰਨ ਲਗ ਪਏ। ਇਸ ਥਾਂ ਨੂੰ ਪਹਾੜੀ ਦੀ ਚੋਟੀ (Hill Top) ਖੇਤਰ



ਸ: ਗੁਰਦੀਪ ਸਿੰਘ ਚੌੜਾ ਦਿਲੀ

ਕਹਿੰਦੇ ਸਨ। ਸਭ ਤੋਂ ਉੱਚਾ ਥਾਂ ਸੀ। ਥੋਹੜੇ ਜਿਹੇ ਥਾਂ ਵਿਚ ਬਹੁਤ ਕੁਝ। ਹੁਣ ਅਸੀਂ ਸੰਖੇਪ ਵਿਚ ਹੀ ਜ਼ਿਕਰ ਕਰਾਂਗੇ। ਇਸ ਥਾਂ ਤੇ ਅਜੀਬ ਦੁਨੀਆ ਵਸੀ ਹੋਈ ਸੀ। ਆਦਮੀ ਦੇ ਨਾਲ ਮਿਲਦਾ ਜੁਲਦਾ ਬਣਮਾਹਣੂ (ਅੰਗਰੇਜ਼ੀ ਵਿਚ ਚਿੰਪਾਂਜ਼ੀ) ਪਰਿਵਾਰਾਂ ਵਿਚ ਫਿਰਦੇ। ਬਣਮਾਹਣੂ ਦੀਆਂ ਸਰਗਰਮੀਆਂ ਆਦਤਾਂ ਇਸ਼ਾਰੇ ਵੇਖਣ, ਅਤੇ ਚਲਣ ਦਾ ਢੰਗ ਇਨਸਾਨ ਨਾਲ ਮਿਲਦਾ ਹੈ। ਫਰੂਟ ਸਬਜ਼ੀਆਂ ਅਤੇ ਮਾਸ ਖਾ ਜਾਂਦਾ ਹੈ।

ਇਥੇ ਹੀ ਚਿੱਟੇ ਨੱਕਾਂ ਵਾਲੇ ਲੰਗੂਰ ਸਨ: ਮੂੰਹ ਕਾਲਾ ਵਿਚ ਨੱਕ ਆਂਡੇ ਵਾਂਗ ਚਿੱਟਾ, ਸਿਰ ਤੇ ਵਾਲ ਚਰੇ ਜੇਹੇ। ਸਰੀਰ ਤੇ ਹਰੀ ਜਹੀ ਜੱਤ, ਠੋਡੀ ਅਤੇ ਗਲ ਦੇ ਆਲੇ ਦੁਆਲੇ ਚਿੱਟੀ ਦਾਹੜੀ। ਐਨ ਏਦਾਂ ਹੀ ਜਿਵੇਂ ਬਾਜ਼ਾਰਾਂ ਵਿਚ ਨਕਲੀਏ ਸੱਧਿਆਂ ਨੂੰ ਡਰਾਉਣ ਲਈ ਬਣੇ ਫਿਰਦੇ ਹਨ। ਇਹਨਾਂ ਦੀ ਆਪਣੇ ਸਰੀਰ ਦੀ ਲੰਮਾਈ ਤਾਂ ਸਿਰਫ ਡੇਢ ਫੁੱਟ ਸੀ ਪਰ ਪੂਛ ਦੋ ਫੁਟ। ਇਹ ਦਰਖਤਾਂ ਦੀਆਂ ਟਾਹਣੀਆਂ ਤੇ ਛਾਲਾਂ ਮਾਰਦੇ ਹਨ। ਇਸ ਵਾਸਤੇ ਪਰਮਾਤਮਾ ਨੇ ਭਾਰ ਸਾਵਾਂ ਕਰਨ ਲਈ ਪੂਛ ਲੰਮੀ ਲਾਈ ਹੈ।

ਲਵੇਂ ਜੀ ਇਹ ਬਾਂਦਰਾਂ ਵਰਗੇ ਚੂਹੇ ਜਾਂ ਚੂਹਿਆਂ ਵਰਗੇ ਬਾਂਦਰ ਹਨ। ਦੱਖਣੀ ਅਮਰੀਕਾ ਦੀ ਪੈਦਾਇਸ਼। ਇਹ ਦੁਨੀਆ ਦੇ ਸਭ ਤੋਂ ਛੋਟੇ ਬਾਂਦਰ ਹਨ। ਸਿਰਫ ੧੨ ਸੈਂਟੀਮੀਟਰ ਜਾਂ ਸਾਢੇ ਪੰਜ ਇੰਚ ਹੀ ਲੰਮੇ ਅਤੇ ਭਾਰ ?... ਸਿਰਫ ੭੦ ਗਰਾਮ। ਗਾਹਲੜਾਂ ਵਾਂਗ ਹੀ ਲਗਦੇ ਸਨ। ਸੋਹਣੀ ਮੁਲਾਇਮ ਜੱਤ ਵਾਲੇ ਅਤੇ ਸ਼ਾਹਾਨਾ ਰੋਅਬਦਾਬ ਪਰ......

ਇਸ ਦੇ ਨਾਲ ਇਕ ਖੁਲਾ ਵਾੜਾ ਸੀ, ਜਿਸ ਨੂੰ ਬੱਚਿਆਂ ਦਾ ਵਾੜਾ Children's Farmyard' ਕਹਿੰਦੇ ਸਨ ਇਹਦੇ ਵਿਚ ਘੋੜੇ, ਭੇਡਾਂ, ਬਕਰੀਆਂ, ਸੂਰ, ਵੱਛੇ, ਬਤਖਾਂ ਸਨ। ਇਹਨਾਂ ਨੂੰ ਹੱਥ ਲਾਇਆ ਜਾ ਸਕਦਾ ਸੀ। ਸਗੋਂ ਇਹ ਤਾਂ ਪਿਛਲੇ ਪੈਰਾਂ ਤੇ ਖਲੋ ਕੇ ਦਰਸ਼ਕਾਂ ਤੋਂ ਖਾਣ ਦੀਆਂ ਵਸਤੂਆਂ ਲੈ ਰਹੇ ਸਨ।

ਇਥੇ ਵੱਖ ਵੱਖ ਥਾਵਾਂ ਤੇ ਪੰਛੀਆਂ ਦੀਆਂ ਸੈ ਕਿਸਮਾਂ ਹੋਣਗੀਆਂ। ਵੱਡੇ ਵੱਡੇ ਜਾਲੀਦਾਰ ਘਰਾਂ ਵਿਚ ਰਖੀਆਂ ਹੋਈਆਂ ਉੱਲੂ ਮਹਾਰਾਜ ਵੀ ਹਨ। ਉੱਲੂ ਬਾਰੇ ਮਸ਼ਹੂਰ ਹੈ ਕਿ ਬਹੁਤ ਦੂਰੋਂ ਦੇਖਦਾ ਅਤੇ ਸੁਣਦਾ ਹੈ। ਮਾੜੀ ਜਿਹੀ ਆਹਟ ਦਾ ਵੀ ਇਹਨੂੰ ਪਤਾ ਲਗ ਜਾਂਦਾ ਹੈ। ਕੁਦਰਤ ਨੇ ਇਸ ਨੂੰ ਤੀਹਰੀਆਂ ਪਲਕਾਂ ਬਖਸ਼ੀਆਂ ਹਨ ਤਾਂ ਜੋ ਦਿਨ ਦੀ ਧੁੱਪ ਤੋਂ ਬਚਾਅ ਹੋ ਸਕੇ। ਇਕ ਸੌ ਅੱਸੀ ਡਿਗਰੀ ਤੱਕ ਇਸ ਦੀ ਧੌਣ ਘੁੰਮ ਜਾਂਦੀ ਹੈ। ਵਾਲ ਅਤੇ ਖੰਭ ਏਨੇ ਨਰਮ ਕਿ ਉਡਦੇ ਦਾ ਪਤਾ ਨਹੀਂ ਲਗਦਾ। ਆਪਣੇ ਸ਼ਿਕਾਰ ਨੂੰ ਸਬੂਤੇ ਨੂੰ ਹੀ ਪਾ ਜਾਂਦਾ ਹੈ। ਤੋਤੇ, ਮੈਨਾ ਮੋਰ ਤੇ ਹੋਰ ਅਣਗਿਣਤ ਪੰਛੀ ਮੌਜਾਂ ਮਾਣ ਰਹੇ ਹਨ।

ਦੂਰ ਥੱਲੇ ਵੀ ਪੰਛੀਆਂ ਦੀਆਂ ਕਈ ਕਿਸਮਾਂ ਹੋਰ ਦਿੱਸਦੀਆਂ ਹਨ। ਬੱਚਿਆਂ ਵਾਸਤੇ ਛੋਟੀਆਂ ਛੋਟੀਆਂ ਸਾਇਕਲ ਕਿਸ਼ਤੀਆਂ ਹਨ ਬੈਠਣ ਲਈ ਪਿਕਨਿਕ ਮਨਾਉਣ ਵਾਸਤੇ ਥਾਵਾਂ ਹਨ। ਗੈਂਡਾ ਜਾਨਵਰਾਂ ਤੇ ਪਰਿਵਾਰ ਹਨ ਚਿੱਕੜ ਵਿਚ ਨਿਵਾਸ ਕਰਦੇ। ਇਕ ਸਿੰਗ ਜਿਹਾ ਨੱਕ ਵਾਲੀ ਥਾਂ ਤੇ ਅਤੇ ਇਕ ਉਸ ਤੋਂ ਉਪਰ ਵੱਡਾ ਸਿੰਗ ਹੈ। ਬਹੁਤ ਬਲਵਾਨ ਜਾਨਵਰ ਹੈ।

ਇਥੇ ਸਕੂਲੀ ਬੱਚਿਆਂ ਦੇ ਗਰੁਪਾਂ ਦੇ ਗਰੁਪ ਜਾਨਵਰ ਦੇਖ ਰਹੇ ਸਨ ਅਤੇ ਸਿਖਿਆ ਵੀ ਲੈ ਰਹੇ ਸਨ। ਇਕ ਵਿਸ਼ੇਸ਼ ਸਿਖਿਆ ਕੇਂਦਰ ਵਿਚ ਜਾਨਵਰਾਂ ਦੇ ਪਿੰਜਰ ਵੀ ਰੱਖੇ ਹੋਏ ਸਨ ਅਤੇ ਬੈਠਣ ਵਾਸਤੇ ਸੀਟਾਂ ਵੀ ਸਨ। ਇਥੇ ਅਧਿਆਪਕ



ਸੰਤ ਗੁਰਮੁਖ ਸਿੰਘ
ਜੋ ਭਾਰਤ ਤੋਂ ਯੂ. ਕੇ. ਸਮਾਗਮ ਤੇ ਪੁੱਜੇ

ਲੈਕਚਰ ਕਰਕੇ ਵੱਖ ਵੱਖ ਜਾਨਵਰਾਂ ਦੀ ਸਰੀਰਕ ਬਣਤਰ ਬਾਰੇ ਸਿਖਿਆ ਦਿੰਦੇ ਸਨ।

ਇਥੇ ਬੱਚਿਆਂ ਦਾ ਇਕ ਜੋੜਾ ਸੀ। ਕੋਈ ਚਾਰ ਪੰਜ ਸਾਲਾਂ ਦਾ। ਇਕ ਬੱਚਾ ਤਸਵੀਰਾਂ ਖਿੱਚਦਾ ਸੀ ਤੇ ਦੂਸਰਾ ਬੱਚਾ ਐਕਟਰਾਂ ਵਾਂਗ ਵੱਖ ਵੱਖ ਪੋਜ਼ ਬਦਲਵਾਕੇ ਤਸਵੀਰਾਂ ਖਿਚਵਾਂਦਾ ਸੀ।

ਇਥ ਪਤਖਾਵੇ ਦੀਆਂ ਦੁਕਾਨਾਂ, ਖਾਣ ਪੀਣ ਦੇ ਰੈਸਟੋਰੈਂਟ ਅਤੇ ਆਈਸ ਕਰੀਮ ਪਾਰਲਰਾਂ ਵਿਚੋਂ ਹੁੰਦੇ ਅਸੀਂ ਹੁਣ ਮੱਛੀਆਂ ਦਾ ਤਮਾਸ਼ਾ ਵੇਖਣ ਵਾਸਤੇ ਆ ਜੁੜੇ ਸਾਂ।

### ਮੱਛੀ ਦਾ ਤਮਾਸ਼ਾ

ਮੱਛੀ ਪਾਣੀ ਦਾ ਜਾਨਵਰ ਹੈ। ਕਵੀਆਂ ਨੇ ਇਸ ਦੀਆਂ ਬਹੁਤ ਤਸ਼ਬੀਹਾਂ ਦਿਤੀਆਂ ਹੈ। ਗੁਰਬਾਣੀ ਵਿਚ ਵੀ ਜੀਵ ਦੀ ਮਛਲੀ ਨਾਲ ਤੁਲਨਾ ਦਿਤੀ ਗਈ ਹੈ ਜਾਂ ਉਸ ਦੇ ਪਾਣੀ ਨਾਲ ਪਿਆਰ ਨੂੰ ਦਰਸਾਇਆ ਹੈ। ਇਨਸਾਨ ਨੇ ਇਸ ਜਾਨਵਰ ਨੂੰ ਬਹੁਤ ਬੇਦਰੇਗੀ ਨਾਲ ਪਕੜਿਆ ਕੱਟਿਆ ਵੱਢਿਆ ਅਤੇ ਖਾਧਾ ਹੈ।

ਕੂੰਜਾਂ ਇਨਸਾਨਾਂ ਦਾ ਭੋਜਨ ਅਤੇ ਲੱਖਾਂ ਲੋਕਾਂ ਦੀ

ਰੋਟੀ ਦਾ ਵਸੀਲਾ ਮੱਛੀ ਹੀ ਹੈ। ਮੱਛੀ ਸਾਧਾਰਨ ਮਛੇਰਿਆਂ ਦੇ ਜਾਲਾਂ ਵਿਚ ਫਸਣ ਤੋਂ ਲੈ ਕੇ ਬਹੁਤ ਨਵੀਨ ਕਿਸਮ ਦੇ ਜਹਾਜ਼ਾਂ ਰਾਹੀਂ ਸਮੁੰਦਰ ਵਿਚੋਂ ਫੜੀ ਜਾਂਦੀ ਹੈ। ਲੋਕ ਗੀਤਾਂ ਵਿਚ ਵੀ ਮਛਲੀ ਦੀ ਬੇ-ਬਸੀ ਨੂੰ ਦਰਸਾਇਆ ਗਿਆ ਹੈ:

"ਜਦੋਂ ਜਾਲ ਚਾਂਧਿਆਂ ਨੇ ਪਾਇਆ
ਰੋਣ ਲਗ ਗਈ ਮਛਲੀ"

ਗੁਰੂ ਨਾਨਕ ਦੇਵ ਜੀ ਨੇ ਪ੍ਰਮਾਤਮਾ ਨੂੰ ਇਕ ਵੱਡੇ ਦਰਿਆ ਅਤੇ ਜੀਵ ਨੂੰ ਮਛਲੀ ਨਾਲ ਤੁਲਨਾ ਦੇ ਕੇ ਅਕਾਲ ਪੁਰਖ ਦੀ ਬੇਅੰਤਤਾ ਪ੍ਰਗਟਾਈ ਹੈ:

ਤੂ ਦਰੀਆਉ ਦਾਨਾ ਬੀਨਾ
ਮੈ ਮਛੁਲੀ ਕੈਸੇ ਅੰਤੁ ਲਹਾ
ਜਹ ਜਹ ਦੇਖਾ ਤਹ ਤਹ ਤੂ ਹੈ,
ਤੁਝ ਤੇ ਨਿਕਸੀ ਫੂਟਿ ਮਰਾ

ਗੁਰੂ ਜੀ ਨੇ ਤਾਂ ਕਿਹਾ ਹੈ ਕਿ ਦਰਿਆ ਦੀ ਥਾਹ ਮਛਲੀ ਕਿਵੇਂ ਪਾਵੇ ਪਰ ਮਨੁੱਖ ਨੇ ਤਾਂ ਅਜੇ ਤਕ ਮਛਲੀ ਦੀ ਥਾਹ ਨਹੀਂ ਪਾਈ। ਧਰਤੀ ਦੀ ਸਤਹ ਤੇ ਤਿੰਨ ਹਿੱਸਿਆਂ ਤੇ ਕਈ ਪ੍ਰਕਾਰ ਦਾ ਪਾਣੀ ਹੀ ਪਾਣੀ ਹੈ। ਇਸ ਵਿਚ ਬੇਅੰਤ ਜੀਵ ਰਹਿੰਦੇ ਹਨ ਉਹਨਾਂ ਦਾ ਪੂਰਾ ਪਰਿਵਾਰ ਨਹੀਂ ਲਾਇਆ ਜਾ ਸਕਿਆ। ਮੱਛੀਆਂ ਨੂੰ ਐਟਮੀ ਜਹਾਜ਼ਾਂ ਰਾਹੀਂ ਵੀ ਪਰਖਿਆ ਜਾ ਰਿਹਾ ਹੈ ਇਹ ਨਾ ਤਾਂ ਅਜੇ ਖਤਮ ਹੋਈਆਂ ਹਨ ਤੇ ਨਾ ਹੀ ਇਹਨਾਂ ਦਾ ਪੂਰਾ ਗਿਆਨ ਹੀ ਹੋਇਆ ਹੈ। ਇੰਚਾਂ 'ਚੋਂ ਗਿਣੇ ਜਾਂਦੇ ਛੋਟੇ ਛੋਟੇ ਪੂੰਗਾਂ ਤੋਂ ਲੈ ਕੇ ਟੱਨਾਂ ਭਾਰੀਆਂ ਮੱਛੀਆਂ ਵੀ ਹਨ। ਦਰਅਸਲ ਦੁਨੀਆ ਦੇ ਸਭ ਜਾਨਵਰਾਂ 'ਚੋਂ ਵਡਾ ਅਤੇ ਭਾਰਾ ਜਾਨਵਰ ਮੱਛੀ ਹੀ ਹੈ। ਭਾਵੇਂ ਓਦੋਂ ਇਹਦਾ ਨਾਮ ਵੇਲ ਮੱਛੀ ਹੋ ਜਾਂਦਾ ਹੈ। ਸਭ ਤੋਂ ਲੰਮੀ ਮਦੀਨ ਵੇਲ ਮੱਛੀ ਅਜਾਨਟਾਈਕਾ ਅਤੇ ਫਾਕਲੈਂਡ ਵਿਚਲੇ ਸਮੁੰਦਰੀ ਪਾਣੀਆਂ ਵਿਚੋਂ ਲਭੀ ਸੀ ਜਿਹੜੀ ਇਕ ਸੌ ਦਸ ਫੁੱਟ ਚਾਰ ਇੰਚ ਲੰਮੀ ਸੀ। ਸੋਵੀਅਤ ਰੂਸ ਦੇ ਸਮੁੰਦਰੀ ਬੇੜੇ ਨੇ ਇਕ ਮੱਛੀ ਫੜੀ ਸੀ ਜੀਹਦਾ ਭਾਰ ਇਕ ਸੌ ਨੱਬੇ ਟਨ ਸੀ। ਵੇਲ ਮੱਛੀਆਂ ਚੋਂ ਇਕ ਘਾਤਕ ਵੇਲ (Killer Whale) ਹੈ ਜਿਹੜੀ ਕਿ ਸਮੁੰਦਰਾਂ ਵਿਚ ਪੰਜਾਹ ਪੰਜਾਹ ਦੇ ਜੱਥਿਆਂ ਵਿਚ ਚਲਦੀ ਹੈ। ਆਪਣੇ ਨਾਲ ਦੇ ਆਏ ਛੋਟੇ ਵੱਡੇ ਸਭ ਜੀਵਾਂ ਨੂੰ ਆਪਣੇ ਤਿੱਖੇ ਦੰਦਾਂ ਨਾਲ ਖਤਮ ਕਰਦੀ ਹੈ ਅਤੇ ਸਵਾਇ ਆਦਮੀ ਦੇ ਕਿਸੇ ਦੀ ਈਨ ਨਹੀਂ ਮੰਨਦੀ। ਪਰ ਜਦੋਂ ਇਨਸਾਨ ਇਸ ਨੂੰ ਪੈਂਦੀ ਫੜ ਲੈਂਦਾ ਹੈ ਤਾਂ ਇਸ ਦਾ ਵਤੀਰਾ ਬਿਲਕੁਲ ਬਦਲ ਜਾਂਦਾ ਹੈ। ਬੰਦੀ ਵਾਸ ਵਿਚ ਇਹ ਨਾ ਤਾਂ ਇਨਸਾਨ ਨੂੰ ਕੁਝ ਕਹਿੰਦੀ ਹੈ ਅਤੇ ਨਾ ਹੀ ਸਾਥੀ ਮੱਛੀਆਂ ਨੂੰ। ਇਹ ਇਸ ਦੀ ਅਕਲਮੰਦੀ ਦਾ ਸਬੂਤ ਹੈ ਕਿ ਬੰਦੀ ਵਾਸ ਵਿਚ ਇਹ ਇਨਸਾਫ ਦੇ ਆਖੇ ਲਗਦੀ ਹੈ ਅਤੇ ਆਰਾਮ ਦੀ ਜ਼ਿੰਦਗੀ ਪ੍ਰੇਮ ਪਿਆਰ ਨਾਲ ਬਤੀਤ ਕਰਦੀ ਹੈ। ਵਿੰਡਸਰ ਸਫਾਰੀ ਪਾਰਕ ਵਿਚ ਤਮਾਸ਼ੇ ਕਰਨ ਵਾਲਿਆਂ 'ਚੋਂ ਇਕ ਇਹ ਕਿਲਰ ਵੇਲ ਹੈ। ਇਹਦੀ ਆਮ ਲੰਬਾਈ ੩੨ ਫੁਟ ਹੁੰਦੀ ਹੈ ਅਤੇ ਵਜ਼ਨ ਅੱਠ ਟਨ। ਇਸਦਾ ਉਤਲਾ ਰੰਗ ਕਾਲਾ ਅਤੇ ਥਲਿਓਂ ਸਫੈਦ ਹੁੰਦਾ ਹੈ। ਇਹ ਰੰਗ ਕੁਦਰਤ ਨੇ ਇਸਨੂੰ ਜਲ ਵਿਚ ਲੁਕਣ ਲਈ ਮਦਦ ਕਰਨ ਵਾਸਤੇ ਦਿਤਾ ਹੈ।

ਅੱਜ ਦੇ ਤਮਾਸ਼ੇ ਵਿਚ ਹਿੱਸਾ ਲੈਣ ਵਾਸਤੇ ਦੂਸਰੀ ਮੱਛੀ ਸੀ ਡਾਲਫਿਨ (Dolphin)। ਜਿਦੇ ਵੇਲ ਦੀਆਂ ਕਈ ਨੱਬੇ ਕਿਸਮਾਂ ਲੱਭੀਆਂ ਹਨ। ਡਾਲਫਿਨ ਦੀਆਂ ਪੰਜਾਹ ਕਿਸਮਾਂ ਦਾ ਪਤਾ ਲਗਾ ਹੈ। ਡਾਲਫਿਨ ਪਾਣੀ ਵਿਚ ੪੮ ਕਿਲੋਮੀਟਰ ਦੀ ਸਪੀਡ ਨਾਲ ਚਲ ਸਕਦੀ ਹੈ ਅਤੇ ਪਾਣੀ ਵਿਚੋਂ ਦਸ ਦਸ ਫੁੱਟ ਉੱਚਾ ਉੱਨ ਉੱਨ ਕੇ ਛਾਲ ਮਾਰਦੀ ਹੈ। ਇਹ ਐਟਲਾਂਟਿਕ ਸਾਗਰ ਦੇ ਗਰਮ ਪਾਣੀਆਂ ਵਿਚ ਰਹਿੰਦੀਆਂ ਹਨ। ਲੰਬਾਈ ਕੋਈ ੧੧ ਫੁੱਟ ਅਤੇ ਭਾਰ ੧੯੭ ਕਿਲੋ ਤਕ।

ਇਹਨਾਂ ਦੋਹਾਂ ਕਿਸਮਾਂ ਦੀਆਂ ਮੱਛੀਆਂ ਨੂੰ ਇਨਸਾਨ ਨੇ ਸਿੱਖਿਆ ਦੇ ਕੇ ਪੂਰੀ ਤਰ੍ਹਾਂ ਨਿਪੁੰਨ ਕਰ ਦਿਤਾ ਹੈ।

ਸਫਾਰੀ ਪਾਰਕ ਦੇ ਸਭ ਤੋਂ ਉੱਚੇ ਥਾਂ (Hill top) ਤੇ ਇਕ ਨਕਲੀ ਜਲ ਭੰਡਾਰ ਸਥਾਪਤ ਕੀਤਾ ਗਿਆ ਸੀ। ਜਾਣੀ ਸਾਰੀ ਥਾਂ ਵਲਕੇ ਬਾਹਰਵਾਰ ਇਕ ਸ਼ਾਨਦਾਰ ਪਾਰਕ ਬਣਾਇਆ ਗਿਆ ਸੀ। ਫੇਰ ਵੀ ਪਾਣੀ ਦੇ ਉਪਰ ਜਾਣ ਨੂੰ ਪੌੜੀਆਂ ਸਨ ਅਤੇ ਇਕ ਨਕਲੀ ਨੁਹਾਰਦਾ ਦ੍ਰਿਸ਼ ਬਣਾਇਆ ਗਿਆ ਸੀ। ਇਵੇਂ ਸਮਝ ਲਿਆ ਜਾਵੇ ਕਿ ਪਾਣੀ ਦਾ ਤਾਲਾਬ ਅੱਧਾ ਬਾਹਰ ਪਾਰਕ ਵਲ ਸੀ ਅਤੇ ਅੱਧਾ ਅੰਦਰ ਸੀ।

ਅੰਦਰਲੇ ਪਾਸੇ ਜਿਥੇ ਸ਼ੋਅ ਹੋਣਾ ਸੀ ਇਕ ਸਟੇਡੀਅਮ ਬਣਿਆ ਹੋਇਆ ਸੀ। ਬੈਠਣ ਵਾਸਤੇ ਲਕੜੀ ਦੀਆਂ ਲੰਮੀਆਂ ਸੀਟਾਂ ਸਨ। ਅੱਧੇ ਚੰਨ ਦੇ ਆਕਾਰ ਵਾਂਗ ਸੀਟਾਂ ਅਤੇ ਪੌੜੀਆਂ ਦਾ ਪਰਬੰਧ ਸੀ। ਕਝ ਪਾਸੇ ਸੀਮੈਂਟ ਦੀਆਂ ਹੀ ਪੌੜੀਆਂ ਸਨ ਬੈਠਣ ਵਾਸਤੇ। ਕਾਲੀ ਵੇਲ ਮੱਛੀ ਤਲਾਅ ਵਿਚ ਘੁੰਮਦੀ ਸਾਫ

ਦਿਖਾਈ ਦੇ ਰਹੀ ਸੀ। ਤਲਾਅ ਵਿਚ ਲੱਕੜ ਦੇ ਜੰਗਲੇ ਲਗਾ ਕੇ ਵੱਖ ਵੱਖ ਘਾਟਿਆਂ ਵਿਚ ਹੋਰ ਮੱਛੀਆਂ ਵੀ ਡੱਕੀਆਂ ਸਨ। ਜਿਹੜੀ ਮੱਛੀ ਘੁੰਮ ਰਹੀ ਸੀ ਉਸ ਨੂੰ ਸੱਚੇ ਹੱਸ ਵੀ ਲਾ ਲੈਂਦੇ ਪਰ ਕੁਝ ਨਾ ਕਹਿੰਦੀ।

ਤਾਲਾਬ ਦੇ ਲਾਗੇ ਕੁਝ ਕਤਾਰਾਂ ਵਾਲੀਆਂ ਸੀਟਾਂ ਉਤੇ ਲਾਲ ਰੰਗ ਕੀਤਾ ਹੋਇਆ ਸੀ ਅਤੇ ਲਿਖਿਆ ਹੋਇਆ ਸੀ ਲਾਲ ਰੰਗ ਦੀਆਂ ਸੀਟਾਂ ਗਿਲੀਆਂ ਹੋ ਜਾਂਦੀਆਂ ਹਨ (Red seats get wet) ਇਕ ਵਕਤ ਵਿਚ ਇਥੇ ੨੦੦੦ ਆਦਮੀ ਬੈਠ ਸਕਦੇ ਹੋਣਗੇ ਪਰ ਅੱਜ ਬਹੁਤ ਸਾਰੀਆਂ ਸੀਟਾਂ ਖਾਲੀ ਸਨ। ਨਾਮਧਾਰੀ ਸਿੰਘਾਂ ਦਾ ਜਥਾ ਵਿਸ਼ੇਸ਼ ਦਿੱਸਦਾ ਸੀ। ਮਹਿੰਦਰ ਸਿੰਘ ਭੁਧਈ ਵੀਡੀਓ ਰਾਹੀਂ ਅਤੇ ਹੋਰ ਯਾਤਰੀ ਕੈਮਰਿਆਂ ਰਾਹੀਂ ਨਜ਼ਾਰੇ ਰਿਕਾਰਡ ਕਰ ਰਹੇ ਸਨ।

ਸ਼ੋਅ ਸ਼ੁਰੂ ਹੋਇਆ। ਪਹਿਲਾ ਥੋੜ੍ਹਾ ਸੰਗੀਤ ਵਜਿਆ। ਲਾਊਡ ਸਪੀਕਰ ਰਾਹੀਂ ਅੰਗਰੇਜ਼ੀ ਵਿਚ ਮੱਛੀਆਂ ਦੀ ਜਾਣ ਪਹਿਚਾਣ ਕਰਾਈ ਗਈ। ਸਾਹਮਣੇ ਤਲਾਅ ਦੇ ਪਾਰਲੇ ਕੰਢੇ ਇਕ ਨੌਜਵਾਨ ਅੰਗਰੇਜ਼ ਆਇਆ। ਇਹ ਇਹਨਾਂ ਮੱਛੀਆਂ ਦਾ ਸਿਖਿਆ ਦਾਤਾ ਗੁਰੂ ਸੀ। ਉਸ ਦੀ ਹਿਕਮਤ ਅਮਲੀ ਇਹ ਸੀ ਕਿ ਜਿਹੜੀ ਮੱਛੀ ਨੂੰ ਵਾਹੁੰਦਾ ਬਾਹਰ ਲੈ ਆਉਂਦਾ ਅਤੇ ਜਿਹੜੀ ਕੰਮ ਕਰ ਚੁਕਦੀ ਉਸ ਨੂੰ ਵਾਪਸ ਅਪਣੇ ਘਰੇ ਵਿਚ ਭੇਜ ਦਿੰਦਾ। ਪਹਿਲੀ ਮੱਛੀ ਦਾ ਨਾਮ ਲਿਆ ਆ ਕੇ ਉਹ ਪਾਣੀ 'ਚ ਘੁੰਮਣ ਲਗੀ। ਗੇਂਦ ਨੂੰ ਰਿੰਗ ਪਾਣੀ ਵਿਚ ਸੁਟੇ ਉਹ ਝੱਟ ਜਾ ਕੇ ਫੜ ਲਿਆਈ। ਫੇਰ ਉਸਤਾਦ ਦੇ ਕਹਿਣ ਤੇ ਪਾਣੀ ਦੀ ਸਤਾ ਤੋਂ ਪੰਦਰਾਂ ਫੁਟ ਉਚੇ ਟੰਗੇ ਵਡੇ ਸਾਰੇ ਗੁਬਾਰੇ (baloon) ਨੂੰ ਤੋੜ ਲਿਆਈ। ਉਸਤਾਦ ਨੇ ਕਿਹਾ ਵਾਪਸ ਜਾਓ (get back) ਵਾਪਸ ਚਲੀ ਗਈ। ਫੇਰ ਸ਼ਾਇਆ ਤੇ ਕੁਝ ਖਾਣ ਨੂੰ ਦਿਤਾ। ਇਹ ਛੋਟੀਆਂ ਮੱਛੀਆਂ ਹੀ ਸਨ। ਹੁਣ ਕਿਹਾ ਦੋਏ ਸਭ ਕਰੋ। ਮੱਛੀਆਂ ਪਾਣੀ ਤੇ ਇਵੇਂ ਮਲੇ ਗਈਆਂ ਜਿਵੇਂ ਇਨਸਾਨ ਜ਼ਮੀਨ ਤੇ ਪੈਰਾਂ ਉਪਰ ਖੁਲ੍ਹੰਦਾ ਹੈ। ਉਸਤਾਦ ਨੇ ਬੁਰਸ਼ ਨਾਲ ਉਹਨਾਂ ਦੇ ਦੰਦ ਸਾਫ ਕੀਤੇ। ਫੇਰ ਉਹਨਾਂ ਪੁਠੀਆਂ ਤਾਰੀਆਂ ਲਾਈਆਂ। ਕਦੇ ਦੋ ਕਦੇ ਇਕੱਲੀ ਹੀ ਕਰਤਬ ਕਰ ਰਹੀਆਂ ਸਨ। ਕਦੇ ਵੇਲ ਮੱਛੀ ਆਉਂਦੀ ਕਦੇ ਡਾਲਫਿਨ।

ਹੁਣ ੧੮ ਸਾਲਾਂ ਦੀ ਲਲੂ ਨਾਮ ਦੀ ਡਾਲਫਿਨ ਆਈ। ਬੋਤਲ ਵਰਗੀ ਧੌਣ ਖੜੀ ਘੁਸਤ ਅਤੇ ਰੰਗ ਹਲਕਾ। ਬਹੁਤ ਤਜਰਬਾਕਾਰ ਹੈ ਪਹਿਲਾਂ ਆਣ ਕੇ ਉਸਤਾਦ ਜੀ ਨਾਲ



ਬਰਮਿੰਘਮ (ਯੂ. ਕੇ.) ਨਿਵਾਸੀ ਸੰਤ ਬਲਵੰਤ ਸਿੰਘ ਰੂਪਰਾਇ ਜੋ ਨਾਮਧਾਰੀ ਸੰਗਤ ਯੂ. ਕੇ. ਦੇ ਹਰਮਨ ਪਿਆਰੇ ਵਰਕਰ ਅਤੇ ਵਰਿਆਮ ਦੇ ਪਰਮ ਸਨੇਹੀ ਹਨ।

ਹੱਥ ਮਿਲਾਇਆ ਫੇਰ ਉਸਤਾਦ ਦਾ ਪੂਰਬਸ ਚੁੰਮਣ ਲਿਆ ਫੇਰ ਵੱਡੇ ਰਿੰਗ ਵਿਚੋਂ ਇਵੇਂ ਛਾਲਾਂ ਮਾਰ ਮਾਰ ਕੇ ਲੰਘੀ ਜਿਵੇਂ ਸਰਕਸ ਵਿਚ ਕਲਾਕਾਰ ਲੰਘਦੇ ਹਨ। ਰਿੰਗ ਚਕਰਾਂ ਨੂੰ ਦੂਰ ਸੁਟ ਦਿਤਾ ਗਿਆ। ਉਹ ਜਾ ਕੇ ਚੁਕ ਲਿਆਈ ਅਤੇ ਵਾਪਸ ਉਸਤਾਦ ਨੂੰ ਫੜਾ ਦਿਤਾ। ਹੁਣ ਇਕ ਵੱਡਾ ਸਾਰਾ ਗੇਂਦ ਉਸ ਨੂੰ ਦਿਤਾ ਗਿਆ। ਉਹਨੇ ਮੂੰਹ ਦੇ ਨਾਲ ਉਸ ਦੀਆਂ ਇਵੇਂ ਬੁਚੀਆਂ ਪਾਈਆਂ ਜਿਵੇਂ ਮੁੰਡੇ ਗੇਂਦ ਦੀਆਂ ਪਾਉਂਦੇ ਹਨ। ਬਾਲ ਉਪਰੋਂ ਹੇਠ ਆਵੇ ਉਹ ਮੂੰਹ ਨਾਲ ਕਿੱਕ ਮਾਰ ਕੇ ਫੇਰ ਉਪਰ ਭੇਜ ਦੇਵੇ ਇਸ ਤਰ੍ਹਾਂ ਉਹਨੇ ਗੇਂਦ ਹਵਾ ਵਿਚ ਹੀ ਰੱਖਿਆ ਅਤੇ ਪਾਣੀ ਵਿਚ ਨਹੀਂ ਡਿਗਣ ਦਿਤਾ। ਇਕ ਉਸਤਾਦ ਇਕ ਲੋਹੇ ਦੀ ਪੌੜੀ ਰਾਹੀਂ ਉਚਾ ਚਲੇ ਗਿਆ ਗੇਂਦ ਲੈ ਕੇ। ਉਹ ਛਾਲ ਮਾਰਕੇ ਗੇਂਦ ਲੈ ਆਈ ਅਤੇ ਮੁਖ ਉਸਤਾਦ ਨੂੰ ਦੇ ਦਿਤਾ ਕਈ ਚੀਜ਼ਾਂ ਹੋਰ ਉਸ ਇਵੇਂ ਲਿਆ ਕੇ ਫੜਾਈਆਂ। ਹੁਣ ਉਹ ਸਿਰ ਤੇ ਟੋਪੀ ਪਾਕੇ ਆ ਗਈ। ਹੁਣ ਉਹ ਅਜਿਹੀਆਂ ਬਾਜ਼ੀਆਂ ਪਾਉਣ ਲਗੀ ਜਿਹੜੀਆਂ ਆਦਮੀ ਵੀ ਨਹੀਂ ਪਾ ਸਕਦਾ। ਲੋਕ

ਹੈਰਾਨੀ ਪਰਸੰਸਾਂ ਅਤੇ ਉਤਸੁਕਤਾ ਨਾਲ ਵੇਖ ਰਹੇ ਸਨ— ਬਾਰ ਬਾਰ ਤਾੜੀਆਂ ਵਜ ਰਹੀਆਂ ਸਨ, ਵਾਹ ਵਾਹ ਹੋ ਰਹੀ ਸੀ। ਮੇਰੇ ਕੋਲ ਬੈਠੇ ਮਹੰਤ ਆਤਮਾ ਸਿੰਘ ਬਸ ਇਹ ਹੀ ਕਹਿਣ : "ਬੱਲੇ ਓਏ ਬੱਲੇ ਤੇਰੇ, ਬੱਲੇ ਓਏ ਬੱਲੇ ਤੇਰੇ।" ਇਵੇਂ ਹੀ ਨੌਂ ਸਾਲਾਂ ਦੀ ਇਕ ਹੋਰ ਵੇਲ ਮੱਛੀ ਆਈ ਉਹਨੇ ਉੱਚੀ ਛਾਲ ਮਾਰੀ ਤਾਂ ਜਦੋਂ ਪਹਾੜ ਦਾ ਪਹਾੜ ਪਾਣੀ ਵਿਚ ਮੁੜ ਡਿਗਿਆ ਤਾਂ ਪਾਣੀ ਉਛਲਕੇ ਕੰਢਿਆਂ ਤੋਂ ਬਾਹਰ ਹੋ ਗਿਆ। ਅਗਲੀਆਂ ਲਾਲ ਸੀਟਾਂ ਤੇ ਜਿਹੜੇ ਵੀ ਗੋਰੇ ਕਾਲੇ ਦਰਸ਼ਕ ਬੈਠੇ ਸਨ ਸਭ ਦਾ ਪੂਰੀ ਤਰ੍ਹਾਂ ਇਸ਼ਨਾਨ ਹੋ ਗਿਆ। ਸਰਦੀ ਵਿਚ ਭਲਾ ਆਪਣੇ ਆਪ ਕੌਣ ਨਹਾਉਂਦਾ ਹੈ।

ਦਰਸ਼ਕਾਂ ਦਾ ਇਸ਼ਨਾਨ ਕਰਾਉਣ ਬਾਅਦ ਉਸ ਮੂੰਹ ਵਿਚ ਇਕ ਪੀਪਣੀ ਵਰਗਾ ਵਾਜਾ ਲੈ ਲਿਆ ਅਤੇ ਉਸ ਨੂੰ ਸੁਰ ਵਿਚ ਵਜਾਇਆ। ਪੂਛ ਨਾਲ ਗੇਂਦ ਨੂੰ ਉਪਰ ਵਲ ਹਿਟਾਂ ਮਾਰੀਆਂ। ਹੁਣ ਉਹ ਅੱਖਾਂ ਤੇ ਐਨਕਾਂ ਲਾ ਕੇ ਚੱਕਰ ਕਢਣ ਲਗੀ ਵਡੀ ਮਜਾਜਣ। ਪਤਾ ਨਹੀਂ ਮੱਛੀਆਂ ਨੇ ਕਿੰਨੇ ਕਰਤਬ ਕੀਤੇ। ਅਜਿਹੇ ਕਰਤਬ ਜਿਹੜੇ ਇਨਸਾਨ ਵੀ ਨਹੀਂ ਕਰ ਸਕਦਾ। ਹਰ ਕਰਤਬ ਬਾਅਦ ਉਹਨਾਂ ਨੂੰ ਛੋਟੀਆਂ ਮੱਛੀਆਂ ਦੇ ਕੁਝ ਪੂੰਗ ਖੁਆ ਦਿਤੇ ਜਾਂਦੇ। ਪਾਪੀ ਪੇਟ...

ਕਹਿੰਦੇ ਨੇ ਡਾਲਫਿਨ ਆਵਾਜ਼ ਨਾਲ ਹੀ ਦੇਖਦੀ ਹੈ। ਇਕ ਅੰਨ੍ਹੀ ਆਵਾਜ਼ ਦੀ ਲਹਿਰ ਉਹ ਅਪਣੇ ਵਿਚੋਂ ਸੁਟਦੀ ਹੈ ਜਿਹੜੀ ਵਾਪਸੀ ਤੇ ਉਸ ਨੂੰ ਸਭ ਕੁਝ ਰਸਤਾ ਅਤੇ ਚੀਜ਼ ਬਾਰੇ ਦੱਸ ਦਿੰਦੀ ਹੈ। ਵਿਗਿਆਨੀਆਂ ਨੇ ਪਤਾ ਲਾਇਆ ਹੈ ਕਿ ਡਾਲਫਿਨ ਦਾ ਦਿਮਾਗ ਕੁਝ ਵੱਡੇ ਆਕਾਰ ਵਾਲਾ ਹੁੰਦਾ ਹੈ ਅਤੇ ਆਦਮੀ ਦੇ ਦਿਮਾਗ ਵਾਂਗ ਹੀ ਪੇਚੀਦਾ ਹੁੰਦਾ ਹੈ। ਡਾਲਫਿਨ ਬਹੁਤ ਹੀ ਸਮਝਦਾਰ ਜਲ ਜੀਵ ਹੈ ਅਤੇ ਵਿਗਿਆਨੀਆਂ ਦਾ ਯਕੀਨ ਹੈ ਕਿ ਕਿਸੇ ਦਿਨ ਇਹਨਾਂ ਦੀ ਗੱਲਬਾਤ ਸਮਝਣਾ ਤੇ ਸਮਝਾਉਣਾ ਸੰਭਵ ਹੋ ਸਕੇਗਾ। ਵਾਹ ਕਾਦਰ ਦੀ ਕੁਦਰਤ।

ਆਓ ਜ਼ਰਾ ਤੋਤਿਆਂ ਦੇ ਤਮਾਸ਼ੇ ਵੀ ਵੇਖ ਲਈਏ। ਇਹ ਵਖਰਾ ਸਟੇਡੀਅਮ ਸੀ ਬੰਦ ਹਾਲ ਵਿਚ। ਸਾਹਮਣੇ ਇਕ ਵੱਡਾ ਮੇਜ਼ ਤੋਤਿਆਂ ਦਾ ਖੇਡ ਮੈਦਾਨ ਸੀ। ਬਹੁਤ ਸਿਹਤਮੰਦ ਤਗੜੇ ਰੰਗ ਬਰੰਗੇ ਤੋਤੇ ਸਨ। ਸਭ ਤੋਂ ਪਹਿਲਾਂ ਤਾਂ ਐਥਲੀਟ ਤੋਤੇ ਨੇ ਇੰਗਲਿਸਤਾਨ ਦਾ ਝੰਡਾ ਝੁਲਾਇਆ। ਫੇਰ ਬਾਸਕਟ ਬਾਲ ਦੇ ਮੈਚ ਵਿਚ ਉਹਨਾਂ ਗੋਲ ਕੀਤੇ। ਫਿਰ ਇਕ ਰੇਲ ਗੱਡੀ ਨੂੰ ਤੋਤਾ ਚਲਾਉਣ ਲਗਾ। ਫੇਰ ਇਕ ਛੋਟਾ ਜਿਹਾ ਘੋੜਾ ਚਲਾਉਣ ਲਗਾ। ਫੇਰ ਰੱਥਾਂ ਦੀ ਰੇਸ ਹੋਈ ਜਿਨ੍ਹਾਂ ਅਗੇ ਤੋਤੇ ਜੁਪੇ ਹੋਏ ਸਨ। ਮਾਇਆ ਨਾਲ ਪਿਆਰ ਕਿਸ ਨੂੰ ਨਹੀਂ। ਤੋਤੇ ਨੇ ਇਕ ਬੁਗਨੀ ਵਿਚ ਦੂਜੇ ਚੁਣ ਕੇ ਪੈਸੇ ਪਾਏ। ਪਹਿਲਾਂ ਥਲੇ ਅਤੇ ਫੇਰ ਤਾਰ ਦੇ ਉਪਰ ਤੋਤਾ ਜੀ ਨੇ ਸਾਈਕਲ ਚਲਾਇਆ। ਫੇਰ ਹੋਰ ਔਖਾ ਕੰਮ ਇਹ ਸੀ ਕਿ ਵੱਖ ਵੱਖ ਰੰਗਾਂ ਨੀਲਾ, ਲਾਲ, ਪੀਲੇ ਵਿਚ ਤਿਕੋਣੇ ਚੋਰਸ ਅਤੇ ਗੋਲ ਟੀਪੇ ਸਨ ਉਹਨਾਂ ਨੂੰ ਆਪਣੀ ਆਪਣੀ ਥਾਂ ਵਿਚ ਪਾਇਆ ਗਿਆ।

ਤੋਤਿਆਂ ਨੇ ਐਸੀਆਂ ਦਿਮਾਗੀ ਤੇ ਜਿਸਮਾਨੀ ਖੇਡਾਂ ਖੇਡੀਆਂ ਕਿ ਵੇਖ ਵੇਖ ਕੇ ਇਨਸਾਨ ਸ਼ਰਮਸਾਰ ਹੋਣ ਕਿ ਜੇ ਇਵੇਂ ਹੀ ਇਹ ਜਾਨਵਰ ਤਰੱਕੀ ਕਰਦੇ ਰਹੇ ਤਾਂ ਹੋ ਸਕਦਾ ਇਨਸਾਨ ਕੋਲੋਂ ਇਹ ਧਰਤੀ ਦੀ ਸਿਰਦਾਰੀ ਖੋਹ ਲੈਣ।

ਸਾਰਾ ਦਿਨ ਇੰਜ ਘੁੰਮਣ ਬਾਅਦ ਬੱਸ ਰਾਹੀਂ ਸਾਊਥਾਲ ਦੇ ਇਕ ਬਰਥ ਸਾਹਮਣੇ ਆ ਖਲੋਤੀ ਜਿਥੇ ਅੱਜ (੩੦-੪-੮੪) ਸ਼ਾਮ ਦਾ ਦੀਵਾਨ ਸੀ।

(ਚਲਦਾ)

## ਸੱਟੇਬਾਜ਼

"ਹੌਲੀ ਹੌਲੀ ਮੈਂ ਪੱਕਾ ਸੱਟੇਬਾਜ਼ ਬਣ ਗਿਆ। ਫਕੀਰਾਂ ਦੀਆਂ ਗੱਲਾਂ ਤੇ ਲੋਕਾਂ ਦੇ ਸੁਪਨਿਆਂ ਦੀਆਂ ਕਿੜਾਂ ਬਣਾਉਣਾ ਮੇਰਾ ਕੰਮ ਹੋ ਗਿਆ ਸੀ। ਇਕ ਦੋਸਤ ਨੇ ਆ ਕੇ ਆਪਣਾ ਸੁਪਨਾ ਦਸਿਆ ਕਿ ਮੈਨੂੰ ਇਕ ਘੋੜਾ ਮਿਲਿਆ ਹੈ। ਉਸ ਉਤੇ ਦੁਪਹੀਆਂ ਦੀ ਭਰੀ ਛੱਟ ਹੈ। ਮੈਂ ਇਸ ਸੁਪਨੇ ਤੋਂ ਨੰਬਰ ਵੀ ਬਣਾਇਆ। ਕਿਸੇ ਨੇ ਘੋੜੇ ਦੀਆਂ ਲੱਤਾਂ ਤੋਂ ਚੌਕਾ ਕੀ, ਤੇ ਕਿਸੇ ਦੂਆ ਕੀ, ਬਸ ਇਕ ਘੋੜਾ ਤੇ ਇਕ ਛੱਟ, ਸਭ ਨੇ ਆਪਣੇ ਆਪਣੇ ਨੰਬਰ ਲਾਏ, ਪਰ ਸਖਤ ਅਫ਼ਸੋਸ ਕਿ ਰਾਤ ਨੂੰ ਸਤ ਨੰਬਰ ਆਇਆ। ਮੈਂ ਹੱਥ ਮਲਦਾ ਰਹਿ ਗਿਆ ਕਿ ਘੋੜੇ ਦੀ ਪੂਛ ਕਿਉਂ ਨਾ ਗਿਣੀ ਪਰ ਜੇ ਕੋਈ ਹੋਰ ਨੰਬਰ ਨਿਕਲ ਆਉਂਦਾ ਤਾਂ ਫੇਰ ਵੀ ਇਹੀ ਪਛਤਾਵਾ ਹੋਣਾ ਸੀ, ਕਿਉਂਕਿ ਘੋੜੇ ਤੇ ਦੰਦ ਵੀ ਹੈ ਸਨ। ਅਜ ਮੈਨੂੰ ਪਤਾ ਲਗਦਾ ਹੈ ਕਿ ਲੱਖਾਂ ਆਦਮੀ ਫਜ਼ੂਲ ਵਹਿਮਾਂ ਵਿਚ ਇਵੇਂ ਜੀਵਨ ਬਰਬਾਦ ਕਰ ਰਹੇ ਹਨ। ਸਖਤ ਘਾਟੇ ਵਾਲੀ ਗਲ ਇਹ ਹੈ ਕਿ ਆਪਣੀ ਅਕਲ ਤੇ ਲਾਹਨਤਾਂ ਪਾਂਦੇ ਹਨ।"

—**ਬਾਬਾ ਬਲਵੰਤ**

# ਸੱਪਾਂ ਦਾ ਸਕੂਲ

ਕਰਨਾਟਕ ਵਿਚ ਮਹਾਰਾਸ਼ਟਰ ਸਰਹਦ ਨਾਲ ਇਕ ਪਿੰਡ ਹੈ ਚੌਲਗਰਵਾਦੀ। ਇਥੋਂ ਦਾ ਬਚਿਆਂ ਦਾ ਸਕੂਲ ਇਸ ਕਰਕੇ ਮਸ਼ਹੂਰ ਹੈ ਕਿਉਂਕਿ ਇਥੇ ਵਿਦਿਆਰਥੀਆਂ ਨੂੰ ਸੱਪਾਂ ਨਾਲ ਖੇਡਣਾ ਸਿਖਾਇਆ ਜਾਂਦਾ ਹੈ। 'ਨਿਰਕਾਰੀ ਮਿਤਸ਼ਾਨ ਮੰਦਿਰ' ਸਕੂਲ ਦੇ ਮੁਖ ਅਧਿਆਪਕ ਬਾਬੂ ਰਾਓ ਬਾਕੇਕਰ ਦਾ ਇਕ ਸ਼ੌਕ ਸੀ ਸੱਪਾਂ ਨੂੰ ਫੜਨਾ। ਜਿਹੜਾ ਵਧਦਾ ਹੋਇਆ ਸਕੂਲ ਵਿਚ ੨੦੦ ਸੱਪਾਂ ਦੇ ਨਿਵਾਸ ਅਸਥਾਨ ਬਨਣ ਦਾ ਕਾਰਨ ਹੋਇਆ। ਸਕੂਲ ਦੇ ੩੫੫ ਵਿਦਿਆਰਥੀ ਅਤੇ ੧੩ ਅਧਿਆਪਕ ਇਹਨਾਂ ਸੱਪਾਂ ਦੀ ਨਿਗਰਾਨੀ ਕਰਦੇ ਹਨ। ਸਕੂਲ ਵਿਚ ਆਮ ਪੜ੍ਹਾਈ ਤੋਂ ਇਲਾਵਾ ਬਚਿਆਂ ਨੂੰ ਵੱਖ ਵੱਖ ਪਧਰ ਦੇ ਜ਼ਹਿਰੀਲੇ ਸੱਪਾਂ ਨੂੰ ਫੜਣਾ ਅਤੇ ਫੜ ਤੇ ਕਾਬੂ ਪਾਉਣਾ ਸਿਖਾਇਆ ਜਾਂਦਾ ਹੈ। ਸੱਪਾਂ ਦੇ ਬਾਗ਼ ਸਰਪੋਦਿਆਨ ਵਿਚ ਵੱਖ ਵੱਖ ਆਕਾਰ ਦੇ ਛੇ ਟੋਏ ਹਨ। ਸਭ ਤੋਂ ਡੂੰਘੇ ਟੋਏ ਦਾ ਨਾਮ ਮ੍ਰਿਤੂਜਾਜਾ ਰਖਾ ਹੈ ਜਿਸ ਦਾ ਭਾਵ ਮੌਤ ਦਾ ਟੋਆ ਹੈ। ਇਸ ਵਿਚ ੫੦ ਕਿਲੋ ਵਜ਼ਨੀ ੧੦ ਵਰ੍ਹਿਆਂ ਦਾ ਸਭ ਤੋਂ ਵਡਾ ਨਾਗ ਰਹਿੰਦਾ ਹੈ। ਇਸ ਤੋਂ ਇਲਾਵਾ ਕਈ ਪਰਕਾਰ ਦੇ ਜ਼ਹਿਰੀਲੇ ਫਨੀਅਰ ਸੱਪ, ਕਾਲੇ ਨਾਗ ਅਤੇ ਆਮ ਸੱਪ ਵੀ ਹਨ।

ਵਿਦਿਆਰਥੀਆਂ ਦੇ ਮਨਾਂ ਵਿਚੋਂ ਸੱਪਾਂ ਦਾ ਡਰ ਉਤਾਰਨ ਵਾਸਤੇ ਪਹਿਲਾਂ ਉਹਨਾਂ ਨੂੰ ਜ਼ਹਿਰ ਰਹਿਤ ਸੱਪਾਂ ਨੂੰ ਫੜਨਾ ਸਿਖਾਇਆ ਜਾਂਦਾ ਹੈ। ਇਹ ਚੂਹੇ ਖਾਣੇ ਬਗੈਰ ਦੰਦਾਂ ਵਾਲੇ ਸੱਪ ਹੁੰਦੇ ਹਨ। ਉਸ ਬਾਅਦ ਉਹਨਾਂ ਨੂੰ ਵੱਡੇ ਜ਼ਹਿਰੀਲੇ ਸੱਪਾਂ ਨਾਲ ਵਿਚਰਨ ਦਾ ਮੌਕਾ ਦਿਤਾ ਜਾਂਦਾ ਹੈ। ਛੋਟੇ ਛੋਟੇ ਬੱਚੇ ਕਈ ਕਈ ਸੱਪਾਂ ਨੂੰ ਚੋਗਾ ਦੇਂਦਾ ਅਤੇ ਲੱਤਾਂ ਉਤੇ ਵਲੇਟੀ ਫਿਰਦੇ ਹਨ। ਸੱਪਾਂ ਦੇ ਜ਼ਹਿਰੀਲੇ ਦੰਦ ਕਢੇ ਨਹੀਂ ਜਾਂਦੇ ਇਸ ਗਲ ਦਾ ਸਭ ਵਿਦਿਆਰਥੀਆਂ ਨੂੰ ਪਤਾ ਹੈ। ਇਸ ਵਾਸਤੇ ਹੀ ਬਹੁਤ ਧਿਆਨ ਨਾਲ ਰਿਹਾ ਜਾਂਦਾ ਹੈ। ਸਕੂਲ ਵਿਚ ਬੰਬਈ ਦੇ ਹਾਫਕਿਨ ਇੰਸਟੀਚਯੂਟ ਦੇ ਜ਼ਹਿਰ ਮਾਰ ਟੀਕੇ ਵੀ ਹਨ ਤਾਂ ਵੀ ਸੱਪਾਂ ਵਲੋਂ ਕਦੀ ਵੀ ਬੇਧਿਆਨਾ ਨਹੀਂ ਹੋਇਆ। ਸੱਪਾਂ ਦੇ ਟੋਇਆਂ ਵਿਚ ਵੜਣ ਵੇਲੇ ਜਾਂ ਫੁਲਵਾੜੀ ਵਿਚ ਉਹਨਾਂ ਦਾ ਪਿੱਛਾ ਕਰਨ ਵੇਲੇ ਉਹਨਾਂ ਗੰਮ ਬੂਟ ਪਾਏ ਹੁੰਦੇ ਹਨ।

ਸੱਪਾਂ ਬਾਰੇ ਕਈ ਮਿੱਥਾਂ ਨੂੰ ਰਦ ਕਰਨ ਦਾ ਜਤਨ ਹੈਡਮਾਸਟਰ ਬਾਕੇਕਰ ਨੇ ਕੀਤਾ ਹੈ ਜਿਵੇਂ :

—ਪਹਿਲਾਂ ਤਾਂ ਇਸ ਗਲ ਨੂੰ ਗਲਤ ਸਿਧ ਕੀਤਾ ਹੈ ਕਿ ਸੱਪ ਦੁੱਧ ਦੇ ਸ਼ੌਕੀਨ ਹੁੰਦੇ ਹਨ ਅਤੇ ਖਾਸ ਖਾਸ ਦਿਨਾਂ ਤੇ ਸ਼ਰਧਾਲੂਆਂ ਨੂੰ ਸੱਪਾਂ ਦੀਆਂ ਵਰਮੀਆਂ ਤੇ ਦੁੱਧ ਜ਼ਰੂਰ ਪਾਉਣਾ ਚਾਹੀਦਾ ਹੈ। ਬਾਕੇਕਰ ਦਾ ਕਹਿਣਾ ਹੈ ਕਿ ਸੱਪਾਂ ਵਿਚ ਤਰਲ ਪਦਾਰਥ ਚੂਸਣ ਦੀ ਯੋਗਤਾ ਨਹੀਂ ਹੁੰਦੀ। ਬਹੁਤ ਪਿਆਸ ਲਗਣ ਤੇ ਸੱਪ ਪਾਣੀ ਬਹੁਤ ਘਟ ਮਾਤਰਾ ਵਿਚ ਜ਼ਬਾਨ ਨਾਲ ਲਪ ਲਪ ਕਰਕੇ ਪੀਂਦੇ ਹਨ।

—ਦੂਜੀ ਗਲ ਇਹ ਗਲਤ ਸਿਧ ਕੀਤੀ ਹੈ ਕਿ ਸੱਪ ਮਹੀਨਿਆਂ ਬੱਧੀ ਬਗੈਰ ਖੁਰਾਕ ਤੋਂ ਰਹਿ ਸਕਦੇ ਹਨ ਅਤੇ ਇਹਨਾਂ ਨੂੰ ਹਵਾ ਚੋਂ ਤਾਕਤ ਮਿਲਦੀ ਹੈ। ਅਧਿਆਪਕ ਦਾ ਕਹਿਣਾ ਹੈ ਕਿ ਬਹੁਤ ਹੀ ਜ਼ਰੂਰੀ ਹਾਲਤ ਵਿਚ ਬਹੁਤੇ ਸੱਪ ਵੱਧ ਤੋਂ ਵੱਧ ਪੰਦਰਾਂ ਦਿਨ ਬਗੈਰ ਹਿਲਜੁਲ ਤੋਂ ਜਿਉਂਦੇ ਰਹਿ ਸਕਦੇ ਹਨ। ਪਰ ਬਗੈਰ ਕੁਝ ਖਾਇਆਂ ਅਨਿਸਚਤ ਸਮੇਂ ਵਾਸਤੇ ਜੀਂਦੇ ਨਹੀਂ ਰਹਿ ਸਕਦੇ। ਸਗੋਂ ਅਧਿਆਪਕ ਇਹ ਮੰਨਦੇ ਹਨ ਕਿ ਉਹਨਾਂ ਚੋਂ ਕਈ ਸੱਪ ਬਗੈਰ ਖੁਰਾਕ ਤੋਂ ਮਰ ਜਾਂਦੇ ਹਨ। ਪਿੰਡ ਦੇ ਦੁਆਲਿਓਂ ੨੦ ਮਿੰਜਿਤਿਆਂ ਰਾਹੀਂ ਫੜੇ ਜਾਂਦੇ ਚੂਹੇ ਚੂਹੀਆਂ ਵੀ ਉਹਨਾਂ ਦੀ ਰਸਦ ਪੂਰੀ ਨਹੀਂ ਕਰਦੇ। ਸੱਪ, ਡੱਡੂ ਅਤੇ ਕਲਹਿਰੀਆਂ ਨੂੰ ਵੀ ਨਿਗਲ ਜਾਂਦੇ ਹਨ। ਅਤੇ ਵਡੇ ਸੱਪ ਤਾਂ ਖਰਗੋਸ਼, ਕੁੱਕੜ ਅਤੇ ਛੇਲੇ ਵੀ ਨਿਗਲ ਜਾਂਦੇ ਹਨ। ਸਕੂਲ ਦਾ ਵਡਾ ਅਜਦਹਾ ਇਕ ਵਾਰ ਮਰਿਆ ਕੁੱਕੜ ਖਾ ਗਿਆ ਸੀ।

—ਤੀਸਰੀ ਗਲ ਇਹ ਗਲਤ ਸਿਧ ਕੀਤੀ ਹੈ ਕਿ ਸਾਰੇ ਸੱਪ ਹੀ ਜ਼ਹਿਰੀਲੇ ਹੁੰਦੇ ਹਨ। ਹਾਂ ਸਾਰੇ ਫਨੀਅਰ ਜ਼ਰੂਰ ਜ਼ਹਿਰੀਲੇ ਹੁੰਦੇ ਹਨ ਅਤੇ ਉਹਨਾਂ ਨੂੰ ਛੇੜਣਾ ਖਤਰਨਾਕ ਹੁੰਦਾ ਹੈ ਪਰ ਸਾਰੇ ਸੱਪ ਜ਼ਹਿਰੀਲੇ ਨਹੀਂ ਹੁੰਦੇ। ਅਧਿਆਪਕਾਂ ਦਾ ਕਹਿਣਾ ਹੈ ਕਿ ਸੱਪਾਂ ਨੂੰ ਮਾਰ ਦੇਣ ਦਾ ਰੁਜਹਾਨ ਬਹੁਤ ਫੈਲਤਾ ਹੈ। ਅੰਗਰੇਜ਼ੀ ਦੇ ਅਧਿਆਪਕ ਟੀ. ਐਸ ਸੁਥਰ ਦਾ ਕਹਿਣਾ ਹੈ ਸਕੂਲ ਦੇ ਕਾਰਣ ਇਲਾਕੇ ਵਿਚ ਸੱਪਾਂ ਦੀ ਮਰਨ ਸੰਖਿਆ ਘੱਟ ਗਈ ਹੈ। ਸਕੂਲ ਦਾ ੮੦ ਪ੍ਰਤਿਸ਼ਤ ਸਿੱਟਾ ਦਸਦਾ ਹੈ ਕਿ ਵਿਦਿਆਰਥੀ ਸਦਾ ਹੀ ਸੱਪਾਂ ਵਿਚ ਉਲਝੇ ਨਹੀਂ ਰਹਿੰਦੇ।

# ਚੌਗਿਰਦਾ

## ਇਸਰਾਈਲ : ਫਿਫਟੀ-ਫਿਫਟੀ ਸਰਕਾਰ

ਜੇ ਕੁਰਸੀ ਇਕ ਹੋਵੇ ਤੇ ਪ੍ਰਧਾਨ ਮੰਤਰੀ ਪਦ ਦੇ ਦਾਅਵੇਦਾਰ ਜ਼ਿਆਦਾ ਤਾਂ ਕਿਵੇਂ ਕੀਤਾ ਜਾਵੇ। ਇਸ ਸੰਬੰਧ ਵਿਚ ਇਸਰਾਈਲ ਨੇ ਰਾਹ ਵਿਖਾਇਆ ਹੈ। ਲੇਬਰ ਪਾਰਟੀ ਦੇ ਆਗੂ ਸ਼ਿਮੌਨ ਪੇਰੇਜ਼ ਅਤੇ ਕਾਇਮ-ਮੁਕਾਮ ਪ੍ਰਧਾਨ ਮੰਤਰੀ ਯਿਤਜ਼ਾਕ ਸ਼ਮੀਰ ੫੦ ਮਹੀਨੇ ਦੀ ਕੌਮੀ ਏਕਤਾ ਸਰਕਾਰ ਬਣਾਉਣ ਲਈ ਸਹਿਮਤ ਹੋ ਗਏ ਹਨ ਜਿਸ ਦੇ ਉਹ ੨੫-੨੫ ਮਹੀਨੇ ਪ੍ਰਧਾਨ ਮੰਤਰੀ ਰਹਿਣਗੇ, ਇਸਰਾਈਲੀ ਰੇਡੀਓ ਦੀ ਇਸ ਖਬਰ ਜਿਸ ਦੀ ਅਜੇ ਕਿਸੇ ਪਾਰਟੀ ਨੇ ਪੁਸ਼ਟੀ ਨਹੀਂ ਕੀਤੀ। ਵਿਚ ਕਿਹਾ ਗਿਆ ਹੈ ਕਿ ਪਹਿਲੇ ੨੫ ਮਹੀਨੇ ਲਈ ਪ੍ਰਧਾਨ ਮੰਤਰੀ ਪੇਰੇਜ਼ ਰਹਿਣਗੇ। ਰੇਡੀਓ ਨੇ ਦਸਿਆ ਕਿ ਇਹ ਸਹਿਮਤੀ ਪੇਰੇਜ਼ ਵਲੋਂ ਅੰਤਮ ਛਿਣਾਂ ਵਿਚ ਦਿੱਤੀ ਰਿਆਇਤ ਕਾਰਨ ਹੋਈ, ਪੇਰੇਜ਼ ਦੀ ਪਾਰਟੀ ਨੇ ਸਭ ਤੋਂ ਵਧ ਸੀਟਾਂ ਜਿੱਤੀਆਂ ਸਨ ਪਰ ਕਤਈ ਬਹੁਮਤ ਹਾਸਲ ਨਹੀਂ ਕਰ ਸਕੀ। ਨਵੀਂ ਸਰਕਾਰ ਵਿਚ ੨੪ ਮੰਤਰੀ ਹੋਣਗੇ, ੧੨ ਲੇਬਰ ਬਲਾਕ ਦੇ ਅਤੇ ੧੨ ਲਿਕੁਡ ਦੇ। ਰਖਿਆ ਮੰਤਰਾਲੇ ੫੦ ਮਹੀਨੇ ਸਾਬਕ ਲੇਬਰ ਪ੍ਰਧਾਨ ਮੰਤਰੀ ਯਿਤਜ਼ਾਕ ਰੋਬਿਨ ਦੇ ਕੋਲ ਰਹੇਗਾ। ਪੇਰੇਜ਼ ਅਤੇ ਸ਼ਮੀਰ ਨੇ ਕੌਮੀ ਏਕਤਾ ਸਰਕਾਰ ਲਈ ਬੁਧਵਾਰ ਰਾਤ ਹੋਰ ਗਲਬਾਤ ਕੀਤੀ ਸੀ ਅਤੇ ਜਾਣਕਾਰ ਸੂਤਰ ਨੇ ਦਸਿਆਂ ਕਿ ਉਹ ਆਮ ਪਾਲਿਸੀ 'ਤੇ ਸਹਿਮਤ ਹੋ ਗਏ।

ਬਾਅਦ ਦੀ ਰੀਪੋਰਟ ਮੁਤਾਬਕ ਦੋਹਾਂ ਆਗੂਆਂ ਨੇ ਕਿਹਾ ਹੈ ਕਿ ਅਜੇ ਕੁਝ ਮਸਲੇ ਹਲ ਕਰਨ ਵਾਲੇ ਹਨ ਤਾਂ ਵੀ ਉਹ ਸਮਝੌਤੇ ਦੇ ਨੇੜੇ ਹਨ। ਉਨ੍ਹਾਂ ਸਮਝੌਤਾ ਹੋ ਜਾਣ ਬਾਰੇ ਅਖ਼ਬਾਰਾਂ ਤੇ ਰੇਡੀਓ ਦੀਆਂ ਰੀਪੋਰਟਾਂ ਦਾ ਖੰਡਨ ਕੀਤਾ।

ਉਪ੍ਰੋਕਤ ਖ਼ਬਰ ਪੜ੍ਹ ਕੇ ਇਹੋ ਜਿਹੀ ਭਾਈਵਾਲੀ ਬਾਰੇ ਕਈਆਂ ਨੂੰ ਨਵੀਂ ਲਗੇ ਪਰ ਇਹ ਭਾਈਵਾਲੀ ਤਾਂ ਢਾਬੇ ਵਾਲੇ ਅਕਸਰ ਕਰਦੇ ਰਹਿੰਦੇ ਹਨ। ਇਕ ਢਾਬੇ ਦੇ ਜੇ ਦੋ ਭਾਈਵਾਲ ਹੋਣ ਤਾਂ ਤਾਂ ਕਈ ਵਾਰ ਵੇਖਿਆ ਗਿਆ ਹੈ ਕਿ ਛੇ ਮਹੀਨੇ ਇਕ ਭਾਈਵਾਲ ਸਭ ਪ੍ਰਬੰਧ ਕਰਦਾ ਅਤੇ ਆਮਦਨ ਦਾ ਅਧਿਕਾਰੀ ਹੁੰਦਾ ਹੈ ਤੇ ਛੇ ਮਹੀਨੇ ਦੂਸਰਾ ਬਾਕੀ ਕੋਈ ਲੈਣਾ ਦੇਣਾ ਨਹੀਂ ਆਪੋ ਆਪਣੀ ਕਿਸਮਤ ਹੈ ਜੋ ਕਿਸੇ ਨੂੰ ਲਗ ਜਾਵੇ।

## ਯੂ. ਪੀ. ਦਾ ਜੁਰਮ ਰਿਕਾਰਡ

ਲਖਨਊ—ਹਰ ਦੋ ਘੰਟੇ ਵਿਚ ਇਕ ਕਤਲ ਅਤੇ ਇਕ ਲੁੱਟ-ਖੋਹ। ਹਰ ਤਿੰਨ ਘੰਟਿਆਂ ਵਿਚ ਇਕ ਡਾਕਾ ਤੇ ਚਾਲੀ ਮਿੰਟ ਵਿਚ ਇਕ ਚੋਰੀ। ਇਸ ਸਾਲ ਦੇ ਪਹਿਲੇ ਸਤ ਮਹੀਨਿਆਂ ਵਿਚ ਉਤਰ ਪ੍ਰਦੇਸ਼ ਦਾ ਇਹੋ ਹਾਲ ਰਿਹਾ ਤੇ ਇਹ ਹਾਲ ਵੀ ਉਦੋਂ ਜਦੋਂ ਰਾਜ ਸਰਕਾਰ ਕਾਨੂੰਨ ਵਿਵਸਥਾ ਦੀ ਹਾਲਤ ਸੁਧਾਰਨ ਦਾ ਦਾਅਵਾ ਕਰਦੀ ਹੈ।

ਪਿਛਲੇ ਸਾਲ ਦੇ ਇਸੇ ਅਰਸੇ ਦੌਰਾਨ ਹੋਈਆਂ ਵਾਰਦਾਤਾਂ ਦੇ ਮੁਕਾਬਲੇ ਇਨਾਂ ਵਿਚ ਸਤ ਤੋਂ ਤੇਰੀ ਫੀ ਸਦੀ ਤਕ ਵਾਧਾ ਹੋਇਆ ਹੈ। ਇਹ ਅੰਕੜੇ ਗ੍ਰਹਿ ਵਿਭਾਗ ਦੀਆਂ ਗੁਪਤ ਫ਼ਾਈਲਾਂ ਅਨੁਸਾਰ ਹਨ।

ਇਸ ਸਾਲ ਡਾਕੇ ਦੀਆਂ ਵਾਰਦਾਤਾਂ ੨੬.੪੯ ਫੀਸਦੀ ਵਧੀਆਂ। ਇਸ ਸਾਲ ਜੁਲਾਈ ਤਕ ੧੫੪੭ ਡਾਕੇ ਪਏ। ਇਸ ਸਾਲ ੩੩.੭੮ ਫੀਸਦੀ ਜ਼ਿਆਦਾ ਲੋਕ ਲੁੱਟੇ ਗਏ। ਇਸ ਸਾਲ ਦੇ ਪਹਿਲੇ ਸਤ ਮਹੀਨਿਆਂ ਵਿਚ ਇਹਨਾਂ ਵਾਰਦਾਤਾਂ ਦੀ ਗਿਣਤੀ ੩੬੪੭ ਹੈ।

ਇਸੇ ਤਰ੍ਹਾਂ ਲੋਕਾਂ ਦੀ ਜਾਨ ਵੀ ਪਹਿਲਾਂ ਨਾਲੋਂ ਸਸਤੀ ਹੋ ਗਈ। ਇਸ ਸਾਲ ਦੇ ਪਹਿਲੇ ਸਤ ਮਹੀਨਿਆਂ ਵਿਚ ੩੧੪੦ ਲੋਕਾਂ ਨੂੰ ਮੌਤ ਦੇ ਘਾਟ ਉਤਾਰ ਦਿਤਾ ਗਿਆ। ਹੋਰ ਤਾਂ ਹੋਰ ਇਸ ਸਮੇਂ ਵਿਚ ਦੰਗਿਆਂ ਵਿਚ ਵੀ ੧੫.੭੭ ਫੀਸਦੀ ਵਾਧਾ ਹੋਇਆ। ਇਸ ਅਰਸੇ ਵਿਚ ਚੋਰੀ ਦੀਆਂ ੧੧੦੦੩ ਵਾਰਦਾਤਾਂ ਹੋਈਆਂ ਹੋਰ ਅਪਰਾਧਾਂ ਵਿਚ ਵੀ ਪਿਛਲੇ ਸਾਲ ਨਾਲੋਂ ੧੦.੯੬ ਫੀਸਦੀ ਵਾਧਾ ਹੋਇਆ।

## ਮੁਜੀਬੁ ਰਹਿਮਾਨ ਦਾ ਕਾਤਲ ਢਾਕਾ ਪੁਜਾ!

ਬੰਗਲਾ ਦੇਸ਼ ਦਾ ਇਕ ਸਾਬਕਾ ਫੌਜੀ ਅਫਸਰ ਜਿਸ ਉਪਰ ਪ੍ਰਧਾਨ ਮੁਜੀਬ ਰਹਿਮਾਨ ਨੂੰ ਕਤਲ ਕਰਨ ਦਾ ਦੋਸ਼ ਹੈ ਦੇ ਸਬੰਧ ਵਿਚ ਰਿਪੋਰਟ ਮਿਲੀ ਹੈ ਕਿ ਉਹ ਲੀਬੀਆ ਜਿਥੇ ਕਿ ਉਹ ਦੇਸ਼ ਨਿਕਾਲੇ ਤੋਂ ਬਾਦ ਚਲਾ ਗਿਆ ਸੀ ਚੋਰੀ ਛਿਪੇ ਬੰਗਲਾ ਦੇਸ਼ ਆ ਗਿਆ ਹੈ। ਇਹ ਰਿਪੋਰਟ ਮਿਲਣ ਤੋਂ ਬਾਅਦ ਬੰਗਲਾ ਦੇਸ਼ ਦੇ ਅਧਿਕਾਰੀਆਂ ਨੇ ਚਿਟਾਗਾਂਗ ਵਿਚ ਇਸ ਵਿਅਕਤੀ

ਨੂੰ ਫੜਨ ਲਈ ਖੋਜ ਤੇਜ਼ ਕਰ ਦਿੱਤੀ ਹੈ।

ਭਾਰੀ ਗਿਣਤੀ ਵਿਚ ਛਪਣ ਵਾਲੇ ਇਕ ਰੋਜ਼ਾਨਾ ਬੰਗਾਲੀ ਅਖ਼ਬਾਰ "ਇਤਫ਼ਾਕ" ਨੇ ਕਿਹਾ ਹੈ ਕਿ ਚਿਟਾਗਾਉਂ ਦੀਆਂ ਮੁਖ ਸੜਕਾਂ ਤੇ ਰੋਕਾਂ ਲਗਾ ਦਿੱਤੀਆਂ ਗਈਆਂ ਹਨ ਅਤੇ ਰਿਟਾਇਰਡ ਕਰਨਲ ਫਾਰੂਕ-ਉਰ-ਰਹਿਮਾਨ ਜੋ ਕਿ ਕਥਿਤ ਤੌਰ ਤੇ ਇਕ ਨਕਲੀ ਪਹਿਚਾਣ ਤੇ ਮੁੜ ਦੇਸ਼ ਪਰਤ ਆਇਆ ਹੈ ਦੀ ਖੋਜ ਵਿਚ ਘਰ ਘਰ ਛਾਣਿਆ ਜਾ ਰਿਹਾ ਹੈ।

ਢਾਕੇ ਵਿਚ ਇਕ ਸੀਨੀਅਰ ਪੁਲਸ ਅਧਿਕਾਰੀ ਨੇ ਕਿਹਾ ਹੈ ਕਿ ਢਾਕੇ ਵਿਚ ਵੀ ਸੁਰਖਿਆ ਫ਼ੌਜਾਂ ਨੂੰ ਚੌਕਸ ਕਰ ਦਿੱਤਾ ਗਿਆ ਹੈ ਤਾਂ ਕਿ ਜਿਉਂ ਹੀ ਫਾਰੂਕ ਚਿਟਾਗਾਉਂ 'ਚੋਂ ਬਚ ਕੇ ਨਿਕਲੇ ਤਾਂ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਜਾਵੇ।

### 'ਵਧ ਹਾਰਮੋਨਾਂ ਦੀ ਵਰਤੋਂ' ਦਾ ਕਹਿਰ'

ਆਦਮੀ ਦੀ ਕੁਦਰਤ ਨੂੰ ਵੱਸ ਕਰਨ ਦੀ ਹਵਸ ਕਦੀ ਕਦੀ ਕਿਸ ਤਰ੍ਹਾਂ ਉਹਦੇ ਹੀ ਮੂੰਹ 'ਤੇ ਚਪੇੜ ਮਾਰ ਸਕਦੀ ਹੈ, ਇਸ ਦੀ ਇਕ ਉਦਾਹਰਣ ਸਾਹਮਣੇ ਆਈ ਹੈ ਅਮਰੀਕਾ ਦੀ ਅਖ਼ਬਾਰ 'ਵਾਸ਼ਿੰਗਟਨ ਪੋਸਟ' ਦੇ ਅਨੁਸਾਰ ਪਿਉਰਟੋਰੀਕੋ ਵਿਚ ਤਕਰੀਬਨ ਤਿੰਨ ਹਜ਼ਾਰ ਬੱਚੇ ਅਸਾਧਾਰਨ ਸੈਕਸ ਤਬਦੀਲੀਆਂ ਦਾ ਸ਼ਿਕਾਰ ਹੋ ਗਏ ਹਨ। ਇਹਦੇ ਪਿੱਛੇ ਹੱਥ ਉਨ੍ਹਾਂ ਕੁਕੜ ਕੁਕੜੀਆਂ ਅਤੇ ਪਸ਼ੂਆਂ ਦਾ ਹੈ, ਜਿਨ੍ਹਾਂ ਦੇ ਸਰੀਰ ਦਾ ਤੇਜ਼ੀ ਨਾਲ ਵਿਕਾਸ ਕਰਨ ਲਈ 'ਅਸਟਰੋਜਨ' ਹਾਰਮੋਨਾਂ ਦੀ ਵਰਤੋਂ ਕੀਤੀ ਗਈ 'ਅਸਟਰੋਜਨ' ਹਾਰਮੋਨਾਂ ਦੀ ਵਰਤੋਂ ਪਸ਼ੂ ਪੰਛੀਆਂ ਦੇ ਸਰੀਰਕ ਵਿਕਾਸ ਨੂੰ ਤੇਜ਼ ਕਰਨ ਲਈ ਕੀਤੀ ਜਾਂਦੀ ਹੈ।

'ਵਾਸ਼ਿੰਗਟਨ ਪੋਸਟ' ਨੇ ਇਸ ਤਰ੍ਹਾਂ ਦੇ ਅਸਾਧਾਰਨ ਸੈਕਸ ਤਬਦੀਲੀਆਂ ਦੇ ਕੁਝ ਨਮੂਨੇ ਦਿਤੇ ਹਨ, ਜੋ ਹੈਰਾਨ ਕਰ ਦੇਣ ਵਾਲੇ ਹਨ। ੧੭ ਮਹੀਨੇ ਦੀ ਇਕ ਲੜਕੀ 'ਆਈਰਸ' ਜਵਾਨ ਹੋ ਗਈ ਹੈ, ਜਦਕਿ ਰੋਜ਼ੀ ਮਾਰੀਆ ਨਾਂ ਦੀ ੧੫ ਮਹੀਨੇ ਦੀ ਲੜਕੀ ਦੇ ਵੱਡੀਆਂ ਛਾਤੀਆਂ ਨਿਕਲ ਆਈਆਂ ਹਨ ਇਸੇ ਤਰ੍ਹਾਂ ਇਕ ੭ ਸਾਲਾ ਬੱਚੀ ਦੀਆਂ ਛਾਤੀਆਂ ਇਕ ਤਰ ਜਵਾਨ ਔਰਤ ਵਰਗੀਆਂ ਹੋ ਗਈਆਂ ਹਨ ਅਤੇ ਉਸ ਦੀ ਬੱਚੇਦਾਨੀ ਵਿਚ ਬੜੇ ਬੜੇ ਫੋੜੇ ਪਣ ਚੁਕੇ ਹਨ।

ਡਾਕਟਰਾਂ ਦਾ ਖਿਆਲ ਹੈ ਕਿ ਪਸ਼ੂਆਂ ਦੇ ਦੁੱਧ ਜਾਂ ਹੋਰ ਤਰੀਕਿਆਂ ਰਾਹੀਂ ਪਹੁੰਚੇ ਇਨ੍ਹਾਂ ਹਾਰਮੋਨਾਂ ਦਾ ਪ੍ਰਭਾਵ ਬਹੁਤ ਬੁਰਾ ਪੈਂਦਾ ਹੈ। ਇਹਨਾਂ ਨਾਲ ਕੈਂਸਰ ਵਰਗਾ ਰੋਗ, ਅਸਾਧਾਰਨ ਸੈਕਸ-ਤਬਦੀਲੀ ਅਤੇ ਹੋਰ ਕਈ ਘਾਤਕ ਬਿਮਾਰੀਆਂ ਹੋ ਸਕਦੀਆਂ ਹਨ।

ਇਹਨਾਂ ਘਟਨਾਵਾਂ ਨੇ ਪਸ਼ੂ-ਪੰਛੀਆਂ ਦਾ ਤੇਜ਼ੀ ਨਾਲ ਵਾਧਾ ਕਰਨ ਵਾਲਿਆਂ ਅਤੇ ਸੰਸਾਰ ਨੂੰ ਚੌਂਕਾ ਕੇ ਰੱਖ ਦਿਤਾ ਹੈ। ਇਹਦੇ ਨਾਲ ਇਹ ਵੀ ਤੱਥ ਸਾਹਮਣੇ ਆਉਂਦਾ ਹੈ ਕਿ ਕਿ ਪਸ਼ੂ ਪੰਛੀਆਂ ਦਾ ਮਾਸ ਖਾਣ ਵਾਲਿਆਂ ਦੇ ਅੰਦਰ ਉਹ ਸਭ ਕੁਝ ਜਾਂਦਾ ਹੈ ਜੋ ਇਹਨਾਂ ਜਾਨਵਰਾਂ ਨੂੰ ਖਿਲਾਇਆ ਜਾਂਦਾ ਹੈ।

### ਲੰਗੂਰਾਂ ਵਲੋਂ ਛੋਟਿਆਂ ਨੂੰ ਮਾਰਨ ਦਾ ਭੇਤ।

ਪੱਛਮੀ ਜਰਮਨੀ ਦੇ ਇਕ ਜੀਵ ਵਿਗਿਆਨੀ ਨੇ ਕਤਲਾਂ ਦੇ ਉਸ ਭੇਤ ਦਾ ਪਤਾ ਲਾ ਲੈਣ ਦਾ ਦਾਅਵਾ ਕੀਤਾ ਹੈ ਜਿਸ ਪਿਛਲੇ ਲਗਭਗ ੨੦ ਸਾਲਾਂ ਤੋਂ ਮਾਹਿਰਾਂ ਨੂੰ ਭੰਬਲ ਭੂਸੇ ਵਿਚ ਪਾ ਰਖਿਆ ਸੀ। ਉਹ ਇਹ ਸੀ ਕਿ ਭਾਰਤੀ ਲੰਗੂਰ ਆਪਣੇ ਤੋਂ ਛੋਟਿਆਂ ਨੂੰ ਕਿਉਂ ਮਾਰ ਦੇਂਦੇ ਹਨ। ਇਸ ਜੀਵ ਵਿਗਿਆਨੀ ਵੋਲਕਰ ਸਮਰ ਨੇ ਕਿਹਾ ਹੈ ਕਿ ਇਸ ਦਾ ਕਾਰਨ ਸੈਕਸ ਹੈ। ਲੰਮੀ ਪੂੰਛ ਵਾਲੇ ਇਹ ਬੰਦਰ (ਲੰਗੂਰ) ੫ ਤੋਂ ੨੦ ਮਾਦਾ ਲੰਗੂਰਾਂ ਦੇ ਇਕ ਝੁੰਡ ਵਿਚ ਰਹਿੰਦੇ ਹਨ। ਹਰੇਕ ਗਰੁਪ ਵਿਚ ਇਕੋ ਇਕ ਨਰ ਲੰਗੂਰ ਭਾਰੂ ਰਹਿੰਦਾ ਹੈ ਜਦ ਤਕ ਕਿ ਕੋਈ ਹੋਰ ਲੰਗੂਰ ਸਰਦਾਰੀ ਲਈ ਇਸ ਲੜਾਈ ਵਿਚ ਉਸ ਉਤੇ ਜਿੱਤ ਹਾਸਲ ਨਹੀਂ ਕਰ ਜਾਂਦਾ। ਇਸ ਤਕਰਾਰ ਦੇ ਸਿੱਟੇ ਵਜੋਂ ਕੁਝ ਕੇਸਾਂ ਵਿਚ ਕਤਲ ਕਰ ਦਿਤੇ ਜਾਂਦੇ ਹਨ। ਉਸ ਨੇ ਇਹ ਸਿੱਟਾ ਜੋਧਪੁਰ ਨੇੜੇ ਦੇ ਭਾਰਤੀ ਸ਼ਹਿਰ ਨੇੜੇ ਦੇ ਲੰਗੂਰ ਝੁੰਡਾਂ ਬਾਰੇ ਅਧਿਅਨ ਤੋਂ ਬਾਅਦ ਕਢਿਆ ਹੈ। ਉਸਦਾ ਕਹਿਣਾ ਹੈ ਕਿ ਜੇਤੂ ਨਵਾਂ ਮੁਖੀ ਪਹਿਲੇ ਮੁਖੀ ਦੇ ਬਚਿਆਂ ਨੂੰ ਮਾਰ ਦਿੰਦਾ ਹੈ ਤਾਂ ਕਿ ਆਪਣੀ ਸਰਦਾਰੀ ਕਾਇਮ ਕਰ ਸਕੇ।

### ਕਾਂਵਾਂ ਦੀ ਲੜਾਈ

### ੪ ਘੰਟੇ ਬਿਜਲੀ ਬੰਦ

ਦੋ ਕਾਂਵਾਂ ਦੀ ਲੜਾਈ ਕਾਰਨ ਕਰਤਾਰਪੁਰ ਵਿਚ ਚਾਰ ਘੰਟੇ ਬਿਜਲੀ ਬੰਦ ਰਹੀ। ਦੋਵੇਂ ਜੀ. ਟੀ. ਰੋਡ ਉਤੇ ਲੜ ਰਹੇ ਸਨ ਕਿ ਬਿਜਲੀ ਦੀਆਂ ਤਾਰਾਂ ਵਿਚ ਫਸ ਗਏ ਅਤੇ ਜਲਕੇ ਮਰ ਗਏ। ਤਾਰਾਂ ਜੁੜਨ ਨਾਲ ਸ਼ਹਿਰ ਵਿਚ ਚਾਰ ਘੰਟੇ ਬਿਜਲੀ ਬੰਦ ਰਹੀ।

# ਪ੍ਰਤੀਕ੍ਰਿਆ

ਕਲ ਵਰਿਆਮ ਮਿਲਿਆ। ਮੇਰੇ ਤਾਂ Exam ਚਲ ਰਹੇ ਹਨ ਫਿਰ ਵੀ ਮੈਂ ਸਮਾਂ ਟੁਕੜੇ ਟੁਕੜੇ ਕਰ ਕੇ ਪੜ੍ਹਿਆ। ਸ੍ਰੀਮਾਨ ਜਸਵੰਤ ਸਿੰਘ ਜੀ ਵਿਰਦੀ ਦਾ ਲੇਖ ਬਹੁਤ ਹੀ ਪਸੰਦ ਆਇਆ। ਪੰਜਾਬੀਆਂ ਦੀਆਂ ਚੰਗਿਆਈਆਂ ਅਤੇ ਮਤਾਬੀਆਂ ਉਹਨਾਂ ਨੇ ਬਖੂਬੀ ਦਸੀਆਂ ਨੇ।

ਬੀਤੇ ਦੀਆਂ ਪੈੜਾਂ ਦਾ ਤਾਂ ਇਸ ਤਰ੍ਹਾਂ ਇੰਤਜ਼ਾਰ ਹੁੰਦਾ ਹੈ ਕਿ ਪੁਛੋ ਨਹੀਂ। ਮੇਰੇ ਖਿਆਲ ਨਾਲ ਹੁਣ ਤੇ ਇਸ ਨੂੰ ਪੁਸਤਕ ਰੂਪ 'ਚ ਛਾਪਣਾ ਚਾਹੀਦਾ ਹੈ। (ਇਕ ਤੋਂ ਜ਼ਿਆਦਾ volums ਵਿਚ)

ਆਸ਼ਾ ਹੈ ਕਿ ਵਰਿਆਮ ਅਗੇਂ ਤੋਂ ਵੀ ਇਸ ਤਰ੍ਹਾਂ ਹੀ ਚੰਗਾ ਆਉਂਦਾ ਰਹੇਗਾ।

ਤੇਜਿੰਦਰ ਸਿੰਘ ਸੇਠੀ
ਲਖਨਊ

---

'ਵਰਿਆਮ' ਦਾ ਤਾਜ਼ਾ ਅੰਕ ਪ੍ਰਾਪਤ ਹੋਣ ਉਪਰੰਤ ਤੁਹਾਡੇ ਨਾਲ ਕੁਝ ਗੱਲਾਂ ਕਰਨ ਨੂੰ ਜੀਅ ਕਰ ਆਇਆ ਹੈ। 'ਵਰਿਆਮ' ਦੇ ਜਨਮ ਤੋਂ ਹੀ ਮੈਂ ਇਸ ਦਾ ਲਗਾਤਾਰ ਪਾਠਕ ਚਲਿਆ ਆ ਰਿਹਾ ਹਾਂ। ਸ਼ਾਇਦ ਹੀ ਕੋਈ ਅੰਕ ਹੋਵੇ ਜਿਸ ਨੂੰ ਮੈਂ ਵੇਖ/ਪੜ੍ਹ ਨਾ ਸਕਿਆ ਹੋਵਾਂ। ਗਾਹੇ ਬਗਾਹੇ ਹਈਆਂ ਮੁਲਾਕਾਤਾਂ ਵਿਚ ਤੁਹਾਨੂੰ ਮੈਂ ਇਨ੍ਹਾਂ ਅੰਕਾਂ ਸੰਬੰਧੀ ਮੂੰਹ-ਜ਼ੁਬਾਨੀ ਕਈ ਵਾਰ ਕਈ ਕੁਝ ਕਹਿ ਚੁੱਕਾ ਹਾਂ। ਇਨ੍ਹਾਂ ਅੰਕਾਂ ਵਿਚ ਛਪਦੀ ਸਮਗਰੀ ਬਾਰੇ...ਤੁਸੀਂ ਕਈ ਤਰ੍ਹਾਂ ਦੀਆਂ ਮਜਬੂਰੀਆਂ ਪ੍ਰਗਟ ਕਰਦੇ ਰਹੇ ਹੋ। ਜਿਹੜੀਆਂ ਮੇਰੀ ਸਮਝ ਵਿਚ ਵੀ ਆਉਂਦੀਆਂ ਰਹੀਆਂ ਹਨ। ਪਰ ਇਹ ਇਕ ਹਕੀਕਤ ਹੈ ਕਿ ਏਨੇ ਸਾਲਾਂ ਦੀ ਲਗਾਤਾਰ ਘਾਲਣਾ ਤੋਂ ਬਾਅਦ ਵੀ 'ਵਰਿਆਮ' ਨੇ ਸਾਹਿਤਕ ਖੇਤਰ ਵਿਚ ਉਹ ਥਾਂ ਨਹੀਂ ਬਣਾਈ ਜਿਹੜੀ ਇਸਦੇ ਮਿਆਰ ਅਨੁਸਾਰ ਇਸਦੀ ਬਣਨੀ ਚਾਹੀਦੀ ਸੀ। ਇਸ ਪ੍ਰਤੀ ਮੈਂ ਲਗਾਤਾਰ ਫ਼ਿਕਰਮੰਦ ਰਿਹਾ ਹਾਂ ਅਤੇ ਹੁਣ ਵੀ ਹਾਂ। ਇਹ ਠੀਕ ਹੈ ਕਿ 'ਵਰਿਆਮ' ਨਾਮਧਾਰੀ ਸਮਾਜ ਦਾ ਪ੍ਰਤੀਨਿਧ ਪਰਚਾ ਹੈ ਅਤੇ ਆਪਣੀ ਇਹ ਦਿੱਖ ਕਾਇਮ ਵੀ ਰਖਣੀ ਚਾਹੀਦਾ ਹੈ। ਇਸ ਉੱਤੇ ਮੈਨੂੰ ਜਾਂ ਹੋਰ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੈ ਅਤੇ ਨਾ ਹੀ ਹੋਣਾ ਚਾਹੀਦਾ ਹੈ ਪਰ ਇਸਦੇ ਬਾਵਜੂਦ ਇਸ ਨੂੰ ਚੰਗਾ ਸਾਹਿਤਕ ਪਰਚਾ ਵੀ ਬਣਾਇਆ ਜਾ ਸਕਦਾ ਹੈ। ਇਹ ਮੇਰਾ ਵਿਸ਼ਵਾਸ ਹੈ। ਪਰ ਇਹ ਤਦੇ ਹੋ ਸਕਦਾ ਹੈ ਜੇਕਰ ਅੰਕ ਬਣਾਉਂਦੇ ਸਮੇਂ ਸਮਗਰੀ ਦੇ ਸੰਤੁਲਨ ਦਾ ਥੋੜ੍ਹੀ ਜਿਹੀ ਸਖ਼ਤੀ ਨਾਲ ਧਿਆਨ ਰਖਿਆ ਜਾਏ। ਇਸ ਸਮਗਰੀ ਦੀ ਚੋਣ ਅਤੇ ਜੜਤ ਵਲ ਥੋੜ੍ਹੀ ਜਿਹੀ ਚੌਕਸੀ ਹੀ 'ਵਰਿਆਮ' ਨੂੰ ਸੰਤੁਲਤ ਪਰਚਾ ਬਣਾ ਸਕਦੀ ਹੈ। ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਰਚੇ ਵਿਚ ਸਭ ਕੁਝ ਹੁੰਦਿਆਂ ਹੋਇਆਂ ਵੀ ਜੜਤ ਦਾ ਅਸੰਤੁਲਨ ਇਸ ਵਿਚ ਕੁਝ ਨਹੀਂ ਰਹਿਣ ਦੇਂਦਾ...

ਤਾਜ਼ਾ ਅੰਕ ਵਿਚ ਤੁਸੀਂ ਆਪਣੀ ਬਰਤਾਨੀਆ ਫੇਰੀ ਬਾਰੇ ਜੋ ਕੁਝ ਲਿਖਿਆ ਹੈ ਉਹ ਬਹੁਤ ਰੌਚਿਕ, ਦਿਲਚਸਪ ਅਤੇ ਪੜ੍ਹਨ ਯੋਗ ਹੈ। ਇਕ ਧਾਰਮਿਕ ਫੇਰੀ ਇਸ ਸ਼ੈਲੀ ਰਾਹੀਂ ਵੀ ਬਿਆਨੀ ਜਾ ਸਕਦੀ ਹੈ। ਇਸ ਨੇ ਮੈਨੂੰ ਹੈਰਾਨ ਕੀਤਾ ਹੈ ਇਸ ਨਾਲ ਤੁਹਾਡੀ ਲਿਖਣ ਪ੍ਰਤਿਭਾ ਦੇ ਕਈ ਹੋਰ ਪਸਾਰ ਮੇਰੇ ਸਾਹਮਣੇ ਆਏ ਹਨ ਇਸੇ ਕਰਕੇ ਮੈਂ ਇਹ ਮਹਿਸੂਸ ਕੀਤਾ ਹੈ ਕਿ ਜੇਕਰ ਤੁਸੀਂ ਪਰਚੇ ਦੀ ਸਾਹਿਤਕ ਦਿਖ ਵਲ ਥੋੜਾ ਜਿਹਾ ਵੀ ਧਿਆਨ ਦੇਵੋ ਤਾਂ ਗੱਲ ਬਣ ਸਕਦੀ ਹੈ। ਯਾਤਰਾ ਲੇਖ ਆਪਣੇ ਆਪ ਵਿਚ ਹੀ ਰੌਚਿਕ ਅਤੇ ਪਾਠਕ-ਮੁਖੀ ਹੁੰਦੇ ਹਨ। ਇਸ ਦੇ ਨਾਲ ਹੀ ਇਕ ਗੱਲ ਪ੍ਰੀਤਮ ਸਿੰਘ ਕਵੀ ਹੋਰਾਂ ਨੂੰ ਕਹਿਣੀ ਚਾਹਾਂਗਾ ਕਿ ਉਹ 'ਬੀਤੇ ਦੀਆਂ ਪੈੜਾਂ' ਦੀ ਆਪਣੀ ਪੁਰਾਣੀ ਸ਼ੈਲੀ ਵਿਚ ਕੁਝ ਤਬਦੀਲੀ ਕਰਨ ਦਾ ਯਤਨ ਕਰਨ ਤਾਂ ਹੀ ਇਹ ਕਾਲਮ ਮੁੜ ਪਾਠਕ-ਮਖੀ ਬਣ ਸਕੇਗਾ ਅਤੇ ਜਾਂ ਫਿਰ ਇਸ ਕਾਲਮ ਨੂੰ ਕੁਝ ਸੰਖੇਪ ਵਿਚ ਛਾਪਿਆ ਜਾਇਆ ਕਰੇ। ਸਹਤੇ ਸਫ਼ਿਆਂ ਨਾਲ ਪਾਠਕ ਉਕਤਾ ਜਾਂਦਾ ਹੈ ਅਤੇ ਇਸ ਦੇ ਨਾਲ ਹੀ ਖ਼ਤਰਾ ਇਹ ਵੀ ਵਾਪਰਦਾ ਹੈ ਕਿ ਪਰਚੇ ਦਾ ਸਮਗਰੀ ਸੰਤੁਲਨ ਵਿਗੜ ਜਾਂਦਾ ਹੈ।

ਬਾਕੀ ਫੇਰ ਕਦੇ।

ਲਖਵਿੰਦਰ ਜੌਹਲ
ਪਿੰਡ ਤੇ ਡਾ: ਜੰਡਿਆਲਾ
ਜਲੰਧਰ।

---

ਯੂ. ਕੇ. ਹੋਲਾ ਅੰਕ ਵੇਖਿਆ ਅਤੇ ਪੜ੍ਹਿਆ। ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਆਪ ਜੀ ਨੇ ਇੰਗਲਿਸਤਾਨ ਦੀ ਧਰਤੀ ਵੇਖੀ ਹੈ। ਅਤੇ ਆਪ ਜੀ ਦੀ ਸੁੱਚਜੀ ਕਲਮ ਹੋਲੇ ਮਹੱਲੇ ਦੇ ਸਮਾਗਮਾਂ, ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨਾਂ, ਸਿਖਿਆਵਾਂ ਨੂੰ ਨਮਸਕਾਰ ਕਰਦੀ ਹੋਈ "ਗੋਰਿਆਂ ਦੇ ਦੇਸ਼ ਵਿਚ" ਲੇਖਣੀ ਯੂ. ਕੇ. ਹੋਲਾ ਅੰਕ ਦੁਆਰਾ ਸਾਡੇ ਤੱਕ ਅਪੜੀ ਹੈ ਅਤੇ ਸਾਨੂੰ ਆਪ ਜੀ ਦੀ ਕਲਮ ਦੀਆਂ ਅਖਾਂ ਰਾਹੀਂ ਹੋਲਾ ਵੇਖਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਔਕੜਾਂ ਅਤੇ ਤੰਗੀਆਂ ਵਿਚੋਂ ਲੰਘਦਾ ਹੋਇਆ ਇਹ ਪਰਚਾ 'ਵਰਿਆਮ' ਆਪਣੀ ਮੰਜ਼ਿਲ ਵਲ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਵਧ ਰਿਹਾ ਹੈ। ਸਾਡੀਆਂ ਸ਼ੁਭ ਕਾਮਨਾਵਾਂ ਹਮੇਸ਼ਾ ਇਸਦੇ ਨਾਲ ਹਨ। ਅਸੀਂ ਇਸ ਔਕੜ ਸਮੇਂ ੫੧ ਰੁਪਏ ਸਹਾਇਤਾ ਵਜੋਂ ਭੇਜ ਰਹੇ ਹਾਂ ਪ੍ਰਵਾਨ ਕਰਨੇ।

ਧੰਨਵਾਦ ਸਹਿਤ।

ਬਲਦੇਵ ਸਿੰਘ, ਜਲੰਧਰ

---

## ਵਰਿਆਮ ਦਾ ਯੂ. ਕੇ. ਹੋਲਾ ਅੰਕ

...ਰਿਵਾਇਤੀ ਤੌਰ ਤੇ ਉਸ ਹੋਲੇ ਦੀ ਸੰਖਿਪਤ ਰਿਪੋਰਟ ਜਿਥੇ ਸਤਿਜੁਗ ਵਿਚ ਇਸ ਖਿਆਲ ਨਾਲ ਪ੍ਰਕਾਸ਼ਤ ਕੀਤੀ ਗਈ ਸੀ ਕਿ ਯੂ. ਕੇ. ਹੋਲੇ ਦਾ ਇਕ ਵਿਸ਼ੇਸ਼ ਅੰਕ (ਰੰਗੀਨ ਤਸਵੀਰਾਂ ਤੇ ਪੂਰੀ ਜਾਣਕਾਰੀ ਸਮੇਤ) ਪ੍ਰਕਾਸ਼ਤ ਕੀਤਾ ਜਾਵੇਗਾ। ਅਤ ਸਤਿਜੁਗ ਦੇ ਪ੍ਰਬੰਧਕਾਂ ਵਲੋਂ ਸਬੰਧਤ ਸਮਗ੍ਰੀ ਇਕਤ੍ਰ ਕਰਨ ਵਾਸਤੇ ਯੂ. ਕੇ. ਨਿਵਾਸੀ ਸਤਿਕਾਰ ਯੋਗ ਸੰਤ ਏਕਮ ਸਿੰਘ ਜੀ ਪ੍ਰਧਾਨ ਹੋਲਾ ਕਮੇਟੀ, ਸੰਤ ਪ੍ਰੀਤਮ ਸਿੰਘ ਜੀ ਰੀਹਲ ਪ੍ਰਧਾਨ ਨਾਮਧਾਰੀ ਸੰਗਤ ਯੂ. ਕੇ. ਸ: ਰਾਜਿੰਦਰ ਸਿੰਘ ਜੀ ਜਨਾ ਜਨਰਲ ਸਕੱਤ੍ਰ ਹੋਲਾ ਕਮੇਟੀ ਸ. ਹਰਚਰਨ ਸਿੰਘ ਜੀ ਰੰਧਾਵਾ, ਸ. ਤਾਰਾ ਸਿੰਘ ਜੀ, ਸ. ਰਾਜਿੰਦ੍ਰ ਸਿੰਘ ਕੰਵਲ, ਤੇ ਸੰਤ ਹਰੀ ਸਿੰਘ ਜੀ ਭੰਗਲ, ਸੰਤ ਖੜਕ ਸਿੰਘ ਜੀ ਭਮਰਾ ਤੇ ਸ. ਹਰਬੰਸ ਸਿੰਘ ਜੀ ਢਾਡਾ ਆਦਿਕਾਂ ਨਾਲ ਚਿਠੀ ਪਤਰ ਵੀ ਕੀਤਾ ਗਿਆ।

ਪਰ ਸ੍ਰੀ ਭੈਣੀ ਸਾਹਿਬ ਦੇ ਮੇਲੇ ਉਤੇ ਸ੍ਰੀ ਮਾਨ ਸੰਤ ਜਗਦੀਸ਼ ਸਿੰਘ ਜੀ ਐਡੀਟਰ ਵਰਿਆਮ ਦੇ ਜਿਥੇ ਵਲਾਇਤ ਵਾਲੇ ਹੋਲੇ ਤੋਂ ਬਾਅਦ ਪਹਿਲੀ ਵਾਰੀ ਦਰਸ਼ਨ ਹੋਏ, ਉਥੇ ਉਨ੍ਹਾਂ ਵਲੋਂ ਪ੍ਰੇਮ ਸਹਿਤ ਪੇਸ਼ ਕੀਤੇ ਵਰਿਆਮ ਦੇ ਹੋਲਾ ਅੰਕ ਨੂੰ ਵੇਖਕੇ ਬਹੁਤ ਹੀ ਪ੍ਰਸੰਨਤਾ ਹੋਈ ਜਿਸ ਵਿਚ ਸੰਤ ਜੀ ਨੇ ਬੜੇ ਸੁੰਦਰ ਸ਼ਬਦਾਂ ਦੁਆਰਾ ਹੋਲੇ ਦੀ ਕਾਰ ਗੁਜ਼ਾਰੀ ਤੋਂ ਇਲਾਵਾ ਭੂਗੋਲਿਕ ਜਾਣਕਾਰੀ ਤੇ ਵੱਖ ਵੱਖ ਸ਼ਹਿਰਾਂ ਵਿਚ ਵਸਦੇ ਨਾਮਧਾਰੀ ਪਰਵਾਰ, ਅਪਨਾ ਸਫ਼ਰ ਨਾਮਾ ਆਦਿਕ ਸਾਰੇ ਤੱਥਾਂ ਨੂੰ ਇਕ ਗੁਲਦਸਤੇ ਦੇ ਰੂਪ ਵਿਚ ਗੁੰਦ ਕੇ ਰਖ ਦਿਤਾ ਹੋਇਆ ਹੈ। ਹੋਲੇ ਬਾਦ ਯੂ. ਕੇ. ਵਿਚ ਤਕਰੀਬਨ ਦੋ ਮਹੀਨੇ ਰਹਿਕੇ (ਸੰਤ ਜਗਦੀਸ਼ ਸਿੰਘ ਜੀ ਤੇ ਸ੍ਰੀ ਪ੍ਰੀਤਮ ਸਿੰਘ ਜੀ ਕਵੀ) ਜਿਤਨੀ ਖੁਸ਼ੀ ਨਾਲ ਇਸ ਇਤਹਾਸਿਕ ਅੰਕ ਦੀ ਸਾਮਗ੍ਰੀ ਇਕਠੀ ਕਰ ਸਕੇ ਹਨ ਉਤਨਾ ਪੁਰਸਾਰਥ ਸ਼ਾਇਦ ਹੀ ਕੋਈ ਕਰ ਸਕਦਾ। ਹੁਣ ਵਰਿਆਮ ਦੇ ਇਸ ਹੋਲਾ ਅੰਕ ਬਾਦ ਹੋਰ ਅੰਕ ਦੀ ਲੋੜ ਹੀ ਨਹੀਂ ਪ੍ਰਤੀਤ ਹੁੰਦੀ ਇਹ ਅੰਕ ਦੇਸਾਂ ਪ੍ਰਦੇਸਾਂ ਦੇ ਸਭ ਨਾਮਧਾਰੀ ਘਰਾਂ ਵਿਚ ਜ਼ਰੂਰ ਹੋਣਾ ਚਾਹੀਦਾ ਹੈ। ਮੈਂ ਇਸ ਅੰਕ ਦੇ ਪ੍ਰਕਾਸ਼ਨ ਲਈ ਸੰਤ ਜਗਦੀਸ਼ ਸਿੰਘ ਜੀ ਨੂੰ ਤੇ ਸ੍ਰੀ ਕਵੀ ਜੀ ਨੂੰ ਹਾਰਦਿਕ ਵਧਾਈ ਦਿੰਦਾ ਹਾਂ।

ਆਤਮਾ ਸਿੰਘ ਸਰਮਤ੍ਰਵੀ
**ਸੰਪਾਦਕ ਸਤਿਜੁਗ**
(ਸਤਿਜੁਗ ਦੇ ੧੧ ਅਕਤੂਬਰ ੧੯੮੪ ਦੇ ਪਰਚੇ ਵਿਚੋਂ)

---

"ਵਰਿਆਮ" ਦਾ ਦੂਜਾ ਪਰਚਾ ਮਿਲਿਆ ਜਿਸ ਲਈ ਧੰਨਵਾਦੀ ਹਾਂ। ਪਰਚੇ ਦੇ ਲੇਖ ਵਾਕਈ ਭਰਪੂਰ ਹਨ, ਨਾਮਧਾਰੀ ਦਰਬਾਰ ਦੇ ਲੇਖ ਗੈਰ ਨਾਮਧਾਰੀਆਂ ਲਈ ਵੀ ਲਾਭਦਾਇਕ ਹਨ ਤੇ ਉਨ੍ਹਾਂ ਦੇ ਗਿਆਨ ਵਿਚ ਵਾਧਾ ਕਰਦੇ ਹਨ। ਜਿਸ ਲਈ ਆਪ ਵਧਾਈ ਦੇ ਪਾਤਰ ਹੋ।

ਕੁਲਦੀਪ ਸਿੰਘ
ਸ਼ਕਾਰਪੁਰ ਦਿੱਲੀ-੯੨

---

ਆਪ ਜੀ ਦਾ ਯੂ. ਕੇ. ਹੋਲਾ ਅੰਕ ਪੜ੍ਹਿਆ ਗੋਰਿਆਂ ਦੇ ਦੇਸ਼ ਵਿਚ ਆਪ ਨੇ ਜੋ ਚਿਤਰ ਦਰਸਾਇਆ ਹੈ ਚੰਗਾ ਹੈ। ਕਿਨਾ ਚੰਗਾ ਹੁੰਦਾ ਜੇ ਕੁਝ ਤਸਵੀਰਾਂ ਹੋਲੇ ਨਾਲ ਸੰਬੰਧ ਰਖਣ ਵਾਲੀਆਂ ਇਸ ਵਿਚ ਲਗਾਈਆਂ। ਬਮਨ ਹਰਗੋਬਿੰਦ ਪੁਰੀ ਦੀਆਂ ਕਵਿਤਾਵਾਂ ਸੁੰਦਰ ਹਨ।

ਲੇਖ ਪੜ੍ਹਦੇ ਸਾਰ ਮੈਨੂੰ ਤਾਂ ਇਸ ਤਰ੍ਹਾਂ ਮਹਿਸੂਸ ਹੋ ਰਿਹਾ ਸੀ ਕਿ ਜਿਸ ਤਰ੍ਹਾਂ ਮੈਂ ਵੀ ਆਪ ਜੀ ਨਾਲ ਕਦੇ ਜਹਾਜ਼ ਵਿਚ ਕਦੇ ਖੁਲੀ ਸੜਕ ਤੇ ਮੋਟਰ ਕਾਰ ਵਿਚ ਤੇ ਕਦੇ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਦਿਵਾਨ ਵਿਚ ਬੈਠਾ ਹੋਵਾਂ। ਆਪ ਦਾ ਲੇਖ ਏਨਾਂ ਰੌਚਕ ਲਗਾ ਕਿ ਮੈਨੂੰ ਇਕ ਹੀ ਵਾਰ ਵਿਚ ਸਾਰਾ ਅੰਕ ਪੜ੍ਹਨਾ ਪਿਆ।

ਸ਼ਰਤਾਨੀਆ ਵਿਚ ਹੋਲੇ ਦਾ ਉਦਮ ਮਹਤਵ ਪੂਰਨ ਕਦਮ ਹੈ। ਵਾਰ ਤੇ ਵਾਰੇ ਦਾ ਅੰਤਰ ਸੁਹਣੇ ਢੰਗ ਨਾਲ ਦਸਿਆ। ਆਪ ਵਧਾਈ ਦੇ ਪਾਤਰ ਹੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਆਪ ਤੇ ਕ੍ਰਿਪਾ ਕਰਨ ਆਪ ਇਸ ਤੋਂ ਵੀ ਵਧ ਸੇਵਾ ਕਰੋ।

ਬਲਬੀਰ ਸਿੰਘ (ਸੰਤ)
ਬਸਤੀ ਬੂਰੇ ਖਾਂ ਜਲੰਧਰ

---



---

# ਨਾਮਧਾਰੀ ਦਰਬਾਰ ਦੇ ਮਤੇ

ਸਰਬ ਹਿੰਦ ਨਾਮਧਾਰੀ ਦਰਬਾਰ ਦੀ ਮਿਤੀ ੨੮ ਅਸੂ ੨੦੪੧/੧੩ ਅਕਤੂਬਰ ੧੯੮੪ ਨੂੰ ਪਿੰਡ ੧੭ ਓ ਜ਼ਿਲਾ ਗੰਗਾਨਗਰ ਰਾਜਸਥਾਨ ਵਿਚ ਸਾਲਾਨਾ ਜਪ ਪ੍ਰਯੋਗ ਸਮਾਗਮ ਸਮੇਂ ਹੋਈ ਇਕੱਤਰਤਾ ਵਿਚ ਸਰਬ ਸੰਮਤੀ ਨਾਲ ਪਰਵਾਨਿਤ ਹੋਏ ਮਤੇ।

੧. ਸਰਬ ਹਿੰਦ ਨਾਮਧਾਰੀ ਦਰਬਾਰ ਇਸ ਗਲ ਤੇ ਖੁਸ਼ੀ ਭਰੀ ਤਸੱਲੀ ਅਨੁਭਵ ਕਰਦਾ ਹੈ ਕਿ ਸ੍ਰੀ ਦਰਬਾਰ ਸਾਹਿਬ ਅਮ੍ਰਿਤਸਰ ਵਿਚੋਂ ਸੁਰੱਖਿਆ ਸੈਨਾਵਾਂ ਨੂੰ ਵਾਪਸ ਬੁਲਾ ਲਿਆ ਗਿਆ ਹੈ। ਇਸ ਸਬੰਧ ਵਿਚ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਜੀ ਵਲੋਂ ਕੀਤੀ ਪਹਿਲ ਕਦਮੀ ਦਾ ਭਰਪੂਰ ਸਵਾਗਤ ਕਰਦਾ ਹੋਇਆ ਦਰਬਾਰ, ਪੰਜ ਸਿੰਘ ਸਾਹਿਬਾਨ ਵਲੋਂ ਸੂਝ ਬੂਝ ਅਤੇ ਸਿਆਣਪ ਨਾਲ ਇਸ ਮਸਲੇ ਨੂੰ ਨਜਿਠਣ ਦੀ ਵੀ ਪਰਸੰਸਾ ਕਰਦਾ ਹੈ ਅਤੇ ਕਾਮਨਾ ਕਰਦਾ ਹੈ ਕਿ ਵਿਸ਼ਾਲ ਖੁਲਦਿਲੀ ਦੀ ਭਾਵਨਾ ਨਾਲ ਸਰਬਤ ਦੇ ਭਲੇ ਦੇ ਆਦਰਸ਼ ਨੂੰ ਮੁੱਖ ਰੱਖਦਿਆਂ ਪੰਜਾਬ ਦੇ ਦੁਖਿਤ ਵਾਤਾਵਰਨ ਨੂੰ ਸੁਧਾਰਨ ਵਿਚ ਸਾਰੀਆਂ ਧਿਰਾਂ ਸਹਾਈ ਹੋਣਗੀਆਂ।

੨. ਸਰਬ ਹਿੰਦ ਨਾਮਧਾਰੀ ਦਰਬਾਰ, ਭਾਰਤ ਵਿਚ ਹੋਈ ਸਨਅਤੀ ਤਰੱਕੀ ਨੂੰ ਨੋਟ ਕਰਦਿਆਂ ਪਰਚਾਰ ਅਤੇ ਪਰਸਾਰ ਸਾਧਨਾ ਦਾ ਵਿਸ਼ਾਲ ਖੇਤਰਾਂ ਵਿਚ ਪਰਵੇਸ਼ ਕਰਨਾ ਤਾਂ ਚੰਗਾ ਸਮਝਦਾ ਹੈ ਪਰ ਕੇਂਦਰੀ ਸਰਕਾਰ ਦਾ ਧਿਆਨ ਇਸ ਪਾਸੇ ਦੁਆਉਣਾ ਆਪਣਾ ਕਰਤਵ ਸਮਝਦਾ ਹੈ ਕਿ ਦੂਰ ਦਰਸ਼ਨ ਤੋਂ ਦਿਖਾਏ ਜਾਂਦੇ ਬਹੁਤੇ ਪ੍ਰੋਗਰਾਮ ਭਾਰਤੀ ਦਰਸ਼ਨ ਅਤੇ ਪਰੰਪਰਾ ਦਾ ਚਿਤਰ ਪੇਸ਼ ਨਹੀਂ ਕਰਦੇ ਅਤੇ ਲੋਕਾਂ ਦੇ ਚਰਿਤ੍ਰ ਨੂੰ ਬਲਵਾਨ ਕਰਨਾ ਤਾਂ ਇਕ ਪਾਸੇ ਰਿਹਾ ਸਗੋਂ ਨਿਘਾਰ ਵਲ ਲਿਜਾ ਰਹੇ ਹਨ। ਦੂਰ-ਦਰਸ਼ਨ ਤੋਂ ਪੇਸ਼ ਕੀਤੇ ਜਾਂਦੇ ਲਚਰ ਕਿਸਮ ਦੇ ਚਿਤ੍ਰਹਾਰ ਅਤੇ ਡਾਕੇ, ਕਤਲ ਤੇ ਨੰਗੇਜ ਭਰੇ ਮੁਜ਼ਾਹਰਿਆਂ ਵਾਲੀਆਂ ਫਿਲਮਾਂ ਮੁਲਕ ਵਿਚ ਉਤਪਾਤਾਂ ਦਾ ਬੋਲ ਬਾਲਾ ਕਰਨ ਵਿਚ ਸਹਾਈ ਹੋ ਰਹੇ ਹਨ। ਹੁਣ ਜਦ ਦੂਰ ਦਰਸ਼ਨ ਦਾ ਪਸਾਰ ਸਾਰੇ ਭਾਰਤ ਵਿਚ ਹੋ ਗਿਆ ਹੈ ਤਾਂ ਦਰਬਾਰ ਸਰਕਾਰ ਤੋਂ ਇਹ ਆਸ ਰਖਦਾ ਹੈ ਕਿ ਟੀ. ਵੀ. ਪ੍ਰੋਗਰਾਮ ਵਿਚ ਸੁਧਾਰ ਕਰਕੇ ਅਜਿਹੇ ਪ੍ਰੋਗਰਾਮ ਪੇਸ਼ ਕੀਤੇ ਜਾਣ ਜਿਸ ਨਾਲ ਲੋਕਾਂ ਦਾ ਚਰਿਤ੍ਰ ਬਲਵਾਨ ਹੋਵੇ ਅਤੇ ਭਾਰਤ ਦੀਆਂ ਨੈਤਕ ਕੀਮਤਾਂ ਦਾ ਬੋਲ ਬਾਲਾ ਹੋਵੇ।

੩. ਦਰਬਾਰ, ਪੰਜਾਬ ਅਤੇ ਹਰਿਆਣਾ ਸਰਕਾਰਾਂ ਨੂੰ ਬੇਨਤੀ ਕਰਦਾ ਹੈ ਕਿ ਪੰਜਾਬ ਅਤੇ ਹਰਿਆਣਾ ਚ ਗਊ ਵੰਸ਼ ਦਾ ਵਿਨਾਸ਼ ਰੋਕਣ ਵਾਸਤੇ ਬਣੇ ਕਾਨੂੰਨ ਸਖਤੀ ਨਾਲ ਅਮਲ ਵਿਚ ਲਿਆਂਦੇ ਜਾਣ। ਕਾਨੂੰਨ ਨੂੰ ਪੂਰੀ ਤਰ੍ਹਾਂ, ਲਾਗੂ ਕਰਨ ਦੀ ਢਿਲ ਕਾਰਨ ਅੱਜ ਵੀ ਵਪਾਰੀ ਲੋਕ ਗਊਆਂ ਨੂੰ ਬੁਚੜ ਖਾਨਿਆਂ ਵਲ ਲਿਜਾ ਰਹੇ ਹਨ। ਦਰਬਾਰ ਲੋਕਾਂ ਨੂੰ ਵੀ ਅਪੀਲ ਕਰਦਾ ਹੈ ਕਿ ਉਹ ਇਸ ਮਾਮਲੇ ਵਿਚ ਸਤਰਕ ਹੋ ਕੇ ਉਪਰੋਕਤ ਕਾਨੂੰਨ ਨੂੰ ਚੰਗੀ ਤਰ੍ਹਾਂ ਲਾਗੂ ਕਰਾਉਣ ਵਿਚ ਸਹਾਈ ਹੋਣ।

੪. ਨਾਮਧਾਰੀ ਦਰਬਾਰ ਜ਼ੋਰਦਾਰ ਸ਼ਬਦਾਂ ਵਿਚ ਪ੍ਰਦੇਸ਼ਕ ਅਤੇ ਕੇਂਦਰੀ ਸਰਕਾਰਾਂ ਨੂੰ ਕਹਿਣਾ ਚਾਹੁੰਦਾ ਹੈ ਕਿ ਖਾਣ ਪੀਣ ਵਾਲੀਆਂ ਵਸਤੂਆਂ ਵਿਚ ਗਊ ਅਤੇ ਹੋਰ ਜਾਨਵਰਾਂ ਦੀ ਚਰਬੀ ਰਲਾਉਣ ਵਾਲਿਆਂ ਅਤੇ ਹੋਰ ਮਿਲਾਵਟਾਂ ਦੇ ਘਿਨਾਉਣੇ ਜੁਰਮ ਕਰਨ ਵਾਲੇ ਲੋਕ ਦੁਸ਼ਮਨ ਤੱਤਾਂ ਨਾਲ ਸਖਤੀ ਨਾਲ ਨਜਿਠਿਆ ਜਾਵੇ। ਦਰਬਾਰ ਦੇਸ਼ ਵਾਸੀਆਂ ਨੂੰ ਵੀ ਕਹਿਣਾ ਚਾਹੁੰਦਾ ਹੈ ਕਿ ਸੁਚੇਤ ਹੋ ਕੇ ਇਹਨਾਂ ਲੋਕਾਂ ਨੂੰ ਨੰਗਿਆਂ ਕਰਨ ਅਤੇ ਆਪਣੇ ਵਰਤੋਂ ਦੀਆਂ ਚੀਜ਼ਾਂ ਵੱਲ ਵਿਸ਼ੇਸ਼ ਘੋਖ ਕਰਕੇ ਹੀ ਵਰਤੋਂ ਕਰਨ।

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਵਰਿਆਮ ਦਾ ਅਕਤੂਬਰ ਅੰਕ ਵੇਖੋ)



ਜੰਮੂ ਵਿਚ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦਾ ਸਮਾਗਮ (ਜੂਨ ਸੰਨ ੧੯੭੮) ਸਤਿਗੁਰੂ ਜਗਜੀਤ ਸਿੰਘ ਜੀ ਦਿਲਰੁਬਾ ਵਾਦਨ ਕਰ ਰਹੇ ਹਨ। ਨਾਲ ਦਿਸਦੀ ਸੰਗਤ ਵਿਚ (ਖਬੇ ਤੋਂ) ਪੰਡਿਤ ਗੋਪਾਲ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਲਛਮਣ ਸਿੰਘ ਫਗਵਾੜਾ, ਸ: ਨਿਰੰਜਨ ਸਿੰਘ ਗਹੀਰ ਲੰਡਨ, ਸ: ਸ਼ੇਰ ਸਿੰਘ ਚਾਵਲਾ, ਠਾਕਰ ਦਲੀਪ ਸਿੰਘ ਅਤੇ ਸਿਤਾਰ ਨਿਵਾਜ਼ ਪਰਮਬੀਰ ਸਿੰਘ ਬੈਠੇ ਹਨ।

### ਜੰਮੂ ੨੮ ਜੂਨ ੧੯੭੮ ਬੁਧਵਾਰ

### ਪਰਸੰਗ : ਦਿਲੀ ਦੇ ਪਿਆਰਿਆਂ ਨੂੰ ਟੇਲੀਫੋਨ

ਸਬੱਬ ਨਾਲ ਗੁਰਦੇਵ ਸਿੰਘ ਸਰੋਦ ਵੀ ਇਸ ਵੇਲੇ ਹੰਸਪਾਲ ਕੋਲ ਬੈਠਾ ਸੀ, ਉਸ ਨਾਲ ਵੀ ਫੋਨ ਸਾਂਝਾ ਕੀਤਾ : ਤੈਨੂੰ ਫੋਨ ਕੀਤਾ ਹੈ ਕਿ ਤੂੰ ਜੰਮੂ ਨਹੀਂ ਆਉਣਾ ਤਾਕਿ ਤੇਰਾ ਡਰ ਲੱਥ ਜਾਇ। ਗੁਰਦੇਵ ਨੂੰ ਹਰਭਜਨ ਸਿੰਘ ਸਿਤਾਰ, ਉਸਦੇ ਯਾਰ ਬਾਰੇ ਦੱਸਿਆ ਕਿ ਉਹ ਫੈਣੀ ਸਾਹਿਬ ਹੈ ਅਤੇ ਅਜੇ ਨੇੜੇ ਹੀ ਦਿੱਲੀ ਨਹੀਂ ਪਰਤੇਗਾ। ਪਿੰਕੀ (ਸੁਖਵਿੰਦਰ ਸਿੰਘ) ਦੀ ਬਨਾਰਸੋਂ ਚਿੱਠੀ ਆਈ ਦੱਸੀ ਕਿ ਉਸ ਨੂੰ ਪੰ: ਕਿਸ਼ਨ ਮਹਾਰਾਜ ਦੇ ਕੁੱਤੇ ਨੇ ਵੱਢ ਖਾਧਾ ਹੈ। ਇਲਾਜ ਹੋ ਰਿਹਾ ਹੈ। ਉਹ ਆਪਣੇ ਭਰਾਵਾਂ ਸੁਖਦੇਵ-ਸੁਰਿੰਦਰ ਲਈ ਫਿੱਕਰ ਹੈ ਕਿ ਉਨ੍ਹਾਂ ਦੇ ਰਿਆਜ਼ ਦਾ ਕੀ ਬਣੇਗਾ। ਅਤੇ ਨਾਲ ਹੀ ਗੁਰਦੇਵ ਸਿੰਘ ਨੂੰ ਹੁਕਮ ਦਿਤਾ ਕਿ ਉਹ ਮਿਸਰਾ ਬੰਧੂਆਂ-ਰਾਜਨ ਸਾਜਨ ਨਾਲ ਗੱਲ ਕਰਕੇ ਦਿੱਲੀ ਵਿਚ ਸ਼ਾਗਿਰਦਾਂ ਨੂੰ ਵਧੇਰੇ ਦਿਨ ਦਿਵਾਣ ਦੀ ਗੱਲ ਕਰੇ। ਫੋਨ ਦਾ ਚੋਂਗਾ ਫਿਰ ਸ: ਹੰਸਪਾਲ ਦੇ ਹੱਥ ਪਿਆ : ਅਸੀਂ ਪਹੁੰਚ ਗਏ ਹਾਂ। ਅਗਲੇ ਪ੍ਰੋਗਰਾਮ ਦਾ ਪਤਾ ਨਹੀਂ। ਜਗਦੀਸ਼ (ਵਰਿਆਮ) ਜਾਂ ਤਰਸੇਮ (ਸਕੱਤਰ) ਦੇ ਆਇਆਂ ਪਤਾ ਲਗੇਗਾ। ਤੁਸੀਂ ਦਿੱਲੀ ਵਾਲੇ ਕਦੋਂ ਆ ਰਹੇ ਓ? (ਜਿਵੇਂ ਉਸ ਦੱਸਿਆ ਹੋਵੇ ਕਿ ੨ ਜਾਂ ੩ ਜੁਲਾਈ ਨੂੰ ਆ ਰਹੇ ਹਾਂ,

ਇਕ ਲੰਕੋਕਤੀ ਵਰਤਕੇ ਉਨ੍ਹਾਂ ਕਿਹਾ) ਆਓ ਤਾਂ ਸਹੀ ਫੇਰ ਵੇਖੀ ਜਾਵੇਗੀ। ਮੇਰੀ ਇਕ ਇਖਤ ਸੁਣਨ ਦਾ ਜ਼ਿਕਰ ਕਰਦੇ ਹੰਸਪਾਲ ਨੂੰ ਦੱਸਿਆ : ਮਹਾਰਾਜ ਜੀ ਨੇ ਅੱਜ ਬੰਗਲੌਰ ਤੋਂ ਆ ਜਾਣਾ ਸੀ, ਫਿਰ ਜੰਮੂ ਪਹੁੰਚਣਾ ਸੀ। ਮੈਂ ਸੋਚਦਾ ਸਾਂ ਕੋਈ ਨਾਲ ਦੌਰੇ ਤਾਂ ਸੁਣਾਂ।

ਅਤੇ ਫੋਨ ਫੜਦਿਆਂ ਹੀ ਕਹਿਣ ਲਗੇ : ਨਿਤਨੇਮ ਦਾ ਵਕਤ ਹੋ ਗਿਆ ਹੈ। ਮੈਂ ਅਜੇ ਤਿਆਰ ਹੋਣਾ ਹੈ।

ਸਤਿਗੁਰੂ ਜੀ ਦਾ ਗਲਾ ਖਰਾਬ ਹੈ, ਜ਼ੋਰ ਨਾਲ ਅਤੇ ਖੁਲ੍ਹ ਗਲੇ ਨਾਲ ਫੋਨ ਤੇ ਗੱਲਬਾਤ ਕੀਤੀ ਹੈ। ਪਰ ਐਪਿਆਂ ਹੋ ਕੇ ਵੀ ਦਿੱਲੀ ਵਾਲਿਆਂ ਨੂੰ ਖੁਸ਼ੀਆਂ ਬਖਸ਼ਣ ਲਈ ਸਮਾਂ ਕੱਢ ਲਿਆ। ਇਉਂ ਉਹ ਆਪਣੇ ਪਿਆਰਿਆਂ ਨਾਲ ਦਿਲਜੋਈਆਂ ਕਰ ਲੈਂਦੇ ਹਨ।

## ਕਸ਼ਮੀਰ ਵੀ ਕੌੜਾ

ਸ਼ੇਰ ਸਿੰਘ ਸੇਠ ਸਪੁਤਰ ਆਪਣੀ ਪਤਨੀ ਚਰਨਜੀਤ ਨਾਲ ਪਹਿਲਾਂ ਵੀ ਕਸ਼ਮੀਰ ਗਿਆ ਹੋਇਆ ਸੀ। ਉਹ ਵੀ ਥੋੜਾ ਚਿਰ ਪਹਿਲਾਂ ਦਾ ਜੰਮੂ ਆਇਆ ਹੋਇਆ ਹੈ। ਦੱਸਦਾ ਹੈ : ਕਸ਼ਮੀਰ ਜਾਣ ਦਾ ਕੋਈ ਮਜ਼ਾ ਨਹੀਂ ਆਇਆ। ਕਾਫੀ ਗਰਮੀ ਹੈ।

ਸਚਮੁਚ ਉਹਦਾ ਮੂੰਹ ਪਹਿਲੀ ਜਿੰਨਾ ਸਾਫ਼ ਨਹੀਂ।

ਮਾਤਾ ਜੀ ਹੰਸੀ ਸਾਹਿਬ ਵਲੋਂ ਆਏ ਹਨ। ਆਪ ਜੀ ਦੇ ਨਾਲ ਆਏ ਹਨ, ਠਾਕਰ ਜੀ, ਸੇਵਕ ਹਰੀ ਸਿੰਘ, ਮਾਤਾ ਜੀ ਦੀ ਸੇਵਕਾ ਪੂਰੋ, ਪੂਰਬਾ ਪਤਨੀ ਸੁਖਵਿੰਦਰ ਤੇ ਬੀਬੀ ਗੁਰਨਾਮ। ਬੀਬੀ ਨਰਿੰਦਰ, ਧੀਰਾ ਜੀ, ਹਰਪਾਲ ਸਿੰਘ ਭੱਲੀ ਇਹ ਅੰਮ੍ਰਿਤਸਰੋਂ ਅੱਜ ਪਹੁੰਚੇ ਹਨ। ਸੰਤ ਖਜ਼ਾਨ ਸਿੰਘ ਰਾਗੀ, ਸੰਤ ਮਹਿੰਦਰ ਸਿੰਘ ਹਲਵਾਈ ਦਮਦਮਾ ਅਤੇ ਹੋਰ ਅਨੇਕਾਂ ਸਰੀਰ ਅਜ ਜੰਮੂ ਦੀ ਰੌਣਕ ਹਨ। ਇਕ ਮੇਲੇ ਦਾ ਮਾਹੌਲ ਹੈ।

## ਜੰਮੂ : ਸ਼ਾਮ ਦਾ ਦੀਵਾਨ

੪ ਵਜੇ, ਨਹਿਚੇ ਵੇਲੇ, ਜਾਂ ਮੈਂ ਆਪਣੇ ਡੇਰਿਓਂ ਹੇਠਾਂ ਉਤਰਿਆ ਤਾਂ ਜੰਮੂ ਦੀ ਸੰਗਤ ਨੇ ਆਪਣੇ ਘਰਾਂ ਦੀ ਖੁਲ੍ਹੀ ਸੰਤਰ ਵਿਚ ਬੜਾ ਸੁੰਦਰ ਪਿੰਡਾਲ ਸਿਰਜਿਆ ਹੋਇਆ ਸੀ। ਜਿਸ ਵਿਚ ਸ੍ਰੀ ਸਤਿਗੁਰੂ ਜੀ ਸੰਗਤ ਦੇ ਦਰਮਿਆਨ ਨਾਮ ਸਿਮਰਨ ਕਰਦੇ ਸ਼ੋਭਾ ਪਾ ਰਹੇ ਸਨ।

ਏਥੇ ਮੈਂ ਸਤਿਜੁਗ ਸੰਪਾਦਕ ਸੰਤ ਆਤਮਾ ਸਿੰਘ ਸਨਖਤਰਾ ਜੀਵਨ ਨਗਰੋਂ ਤੇ ਸੰਤ ਰਘੁਬੀਰ ਸਿੰਘ ਡਾਇਰੈਕਟਰ



ਅਮਰੀਕ ਸਿੰਘ ਜੰਮੂ

ਨੂੰ ਵੀ ਆਏ ਵੇਖਿਆ।

੪-੩੦ ਵਜੇ ਕੀਰਤਨ ਦਾ ਆਰੰਭ ਹੋਇਆ। ਠਾਕੁਰ ਦਲੀਪ ਸਿੰਘ ਜੀ ਨੇ ਮੰਗਲਾਚਰਣ ਕਰਕੇ ਸ਼ਬਦ, ਹਲਤ ਸੁਖ ਪਲਤ ਸੁਖ ਭੀਮ ਪਲਾਸੀ ਵਿਚ ਸੁਣਾਇਆ। ਠਾਕਰ ਜੀ ਆਗਿਆ ਪਾਲਣ ਨਿਰਸੰਕੋਚ ਭਾਵ ਨਾਲ ਕਰ ਰਹੇ ਹਨ।

੬.੫੦ ਤਕ ਸੰਤ ਅਮਰੀਕ ਸਿੰਘ ਜੰਮੂ ਦੀ ਵਾਰੀ ਆ ਗਈ। ਜਿਸ ਨੇ ਦਾਜੇ ਦੀਆਂ ਸੁਰਾਂ ਛੇੜਦਿਆਂ ਹੀ 'ਹਮ ਅਵਗੁਨ ਭਰੇ ਏਕ ਗੁਣ ਨਾਹੀ' ਭੀਮ ਪਲਾਸੀ ਵਿਚ ਹੀ ਛੁਹ ਲਿਆ। ਕਦ ਤਕ ਸਤਿਗੁਰਾਂ ਵੀ ਅਪਣਾ ਦਿਲਰੁਬਾ ਸੁਰ ਕਰ ਲਿਆ। ਫਿਰ ਇਕ ਇਕ ਤੁਕ ਨਾਲ ਕਿੰਨਾ ਕਿੰਨਾ ਚਿਰ ਰਸ-ਭਰੀ ਚਲਦੀ ਰਹੀ।

ਸਭ ਨੂੰ ਆਗਿਆ ਹੋਈ ਜਿਦ੍ਹਾ ਜੀ ਨਾ ਲਗੇ, ਚਲਾ ਜਾਵੇ, ਸਾਨੂੰ ਪਤਾ ਨਹੀਂ ਕਿੰਨਾ ਚਿਰ ਲਗ ਜਾਵੇ।

ਸੰਤ ਅਮਰੀਕ ਸਿੰਘ ਦੇ ਸ਼ਬਦ ਬਾਅਦ ਪੂਰਬਾ ਨੇ ਦੀਵਾਨ ਦੀ ਅਰਦਾਸ ਕਰ ਦਿਤੀ। ਹਾਰਮੋਨੀਅਮ ਦੀ ਇਕ ਸੁਰ ਛੇੜ ਕੇ ਸ੍ਰੀ ਸੱਤਪਾਲ ਸਿੰਘ ਜੰਮੂ ਦਾਆਰਾ ਬਾਂਸੁਰੀ ਦੇ ਨਗਮੇ ਨਾਲ ਸ੍ਰੀ ਚਰਨ ਸਿੰਘ ਜੰਮੂ ਦੇ ਛੋਟੇ ਭਾਈ ਤਰਨ ਸਿੰਘ ਤੋਂ ਕੁਛ ਬੋਲ ਤਬਲੇ ਦੇ ਸੁਣੇ ਗਏ। ਤਰਨ ਸਿੰਘ ਮਹੀਨਾ ਕੁ ਭਰ ਤੋਂ ਜੰਮੂ ਦੇ ਹੀ ਸ੍ਰੀ ਰਾਜਿੰਦਰ ਰੈਣਾ ਤੋਂ ਤਬਲਾ ਸਿਖ ਰਿਹਾ ਹੈ।

ਰਾਜਿੰਦਰ ਸਿੰਘ ਰੈਣਾ ਤਿਖੇ ਨਕਸ਼ਾਂ, ਸਾਫ਼ ਰੰਗ ਮਧਰੇ ਕੱਦ ਕਾਠ ਦਾ ਜੁਆਨ ਹੈ। ਤਬਲਾ ਵਜਾਂਦਾ ਸੁਹਣਾ

ਲਗਦਾ ਹੈ ।

ਸ੍ਰੀ ਹਰਪਾਲ ਸਿੰਘ ਤੋਂ ਵੀ, ਇੰਨ ਹੀ ਕੁਝ ਸਮਾਂ ਤਬਲਾ ਸੁਣਿਆ । ਹਰਪਾਲ ਬਾਰੇ ਸੱਚੇ ਪਾਤਸ਼ਾਹ ਜੀ ਨੇ ਮੇਰੇ ਕੰਨ ਵਿਚ ਕਿਹਾ : ਮੁੰਡਾ ਜੀਨੀਅਸ ਹੈ, ਐਗਰੀਕਲਚਰ ਯੂਨੀਵਰਸਿਟੀ ਲੁਧਿਆਣਾ ਤੋਂ ਬੀ.ਏ. ਐਗ੍ਰੀ. ਪਲਾਂਟ ਪ੍ਰੋਡਕਸ਼ਨ ਵਿਚੋਂ ਫਸਟ ਕਲਾਸ ਫਸਟ ਆਕੇ ਡਿਗਰੀ ਹਾਸਲ ਕੀਤੀ ਹੈ । ਹੁਣ ਪੀ.ਐਚ.ਡੀ. ਲਈ ਬਨਾਰਸ ਭੇਜ ਰਹੇ ਹਾਂ ਤਾਕਿ ਨਾਲੇ ਪੀ.ਐਚ.ਡੀ. ਦੀ ਤਿਆਰੀ ਕਰੇ ਨਾਲੇ ਤਬਲਾ ਸਿੱਖੇ । ਇਹ ਲੜਕਾ ਸ੍ਰ: ਜਸਵੰਤ ਸਿੰਘ ਕੱਲ੍ਹਾ ਤੇ ਬੀਬੀ ਨਰਿੰਦਰ ਦਾ ਹੈ ।

ਪੌਣੇ ਛੇ ਹੋ ਗਏ ਹਨ । ਸੰਗਤ ਅਤੇ ਸਤਿਗੁਰੂ ਜੀ ਨਿੱਠਕੇ ਬੈਠੇ ਹੋਏ ਹਨ । ਮੌਸਮ ਖੇਦ ਬੰਦ ਕਿਹਾ ਹੈ ।

੬.੧੫ ਵਜੇ ਦੀਵਾਨ ਦੀ ਸਮਾਪਤੀ ਹੋ ਗਈ । ਸਤਿਗੁਰੂ ਜੀ ਨਿਜ ਸਥਾਨ ਪਧਾਰੇ । ਮੈਂ ਕਾਮਰੇਡ ਆਤਮਜੀਤ ਸਿੰਘ ਸਕੱਤਰ ਕਮਿਊਨਿਸਟ ਪਾਰਟੀ (ਆਫ ਇੰਡੀਆ) ਜੰਮੂ ਕਸ਼ਮੀਰ ਨੂੰ ੮੧, ਨਿਊ ਪਲਾਟਸ ਵਿਚ ਮਿਲਣ ਵਾਸਤੇ ਚਲਾ ਗਿਆ । ਅਤੇ ਰਾਤੀਂ ੮.੩੦ ਵਜੇ ਪਰਤਿਆ । ਮੇਰੇ ਆਉਣ ਤਕ ਭਗਵਾੜੇ ਤੋਂ ਤਿੰਨ ਨੌਜਵਾਨ ਆਏ ਹੋਏ ਸਨ : ਸ੍ਰੀ ਅਮਰੀਕ ਸਿੰਘ ਸਪੁਤਰ ਸੰਤ ਦਰਸ਼ਨ ਸਿੰਘ, ਸ੍ਰੀ ਗੁਰਮੁਖ ਸਿੰਘ ਸਪੁਤਰ ਸੰਤ ਕੁਲਦੀਪ ਸਿੰਘ ਤੇ ਸ੍ਰੀ ਜਸਪਾਲ ਸਿੰਘ ਸਪੁਤਰ ਸੰਤ ਪ੍ਰੀਤਮ ਸਿੰਘ (ਪੰਚੀ) ਭਗਵਾੜਾ । ਤਿੰਨੇ ਨੌਜਵਾਨ ਚਾਚਾ, ਭਤੀਜਾ, ਭਤੇਵਾਂ ਹਨ । ਇਕੋ ਜਿਹੀ ਦੇਖ ਦੇ, ਇਕੋ ਜਿਹੇ ਸ਼ੌਕਾਂ ਵਾਲੇ । ਸੁਹਣੇ ਲਗਦੇ ਹਨ ਜਿਵੇਂ ਖਲੋਤੇ ਹੋਣ ।

## ੨੯ ਜੂਨ ੧੯੭੯ ਵੀਰਵਾਰ
## ਜੰਮੂ ਤਵੀ

## ਨਾਮਧਾਰੀ ਵਿਦਿਅਕ ਜਥੇ ਦਾ ਸਮਾਗਮ

ਕਲ੍ਹ ਏਥੇ ਗਰਮੀ ਰਹਿਣਦੀ ਸੀ ਅਤੇ ਅੱਜ ਸਵੇਰੇ ਆਸਾ ਦੀ ਵਾਰ ਪਿੰਡਾਲ ਵਿਚ ਲੱਗੀ ਫਰਕੇ ਸ: ਤਰਜਾਰ ਸਿੰਘ ਦੇ ਮਕਾਨ ਵਿਚ ਆ ਕੇ ਲਾਉਣੀ ਪਈ । ਕਿਉਂਕਿ ਬਰਸਾਤ ਦੀ ਇਕ ਨਾ ਝੱਲਣ ਜੋਗ ਬੁਛਾੜ ਆ ਗਈ ।

ਵਾਰ ਦਾ ਕੀਰਤਨ ਸੁਖਦੇਵ-ਬਲਜੀਤ ਅਤੇ ਸੰਤ ਮਸਾਨ ਸਿੰਘ ਰਾਗੀ ਦੁਆਰਾ ਹੋਇਆ ।

ਵਾਰ ਦੀ ਪੂਰਬਾ ਦੁਆਰਾ ਅਰਦਾਸ ਹੋਣ ਤੇ ਮੈਂ ੬ ਵਜੇ ਹੀ ਸਤਿਗੁਰੂ ਜੀ ਤੋਂ ਆਪਣੇ ਮਿੱਤਰ ਕਾਮਰੇਡ ਆਤਮ-



ਕਾ: ਆਤਮਜੀਤ ਸਿੰਘ

ਜੀਤ ਸਿੰਘ ਦੇ ਦਰਸ਼ਨ ਕਰਨ ਲਈ ਸਮਾ ਮੰਗਿਆ । ਆਪ ਨੇ ਪੂਰਬਾ ਨੂੰ ਪੱਕੀ ਕੀਤੀ ਕਿ ਕੁਝ ਸਮਾ ਕੱਢਣ ਦਾ ਧਿਆਨ ਰਖੇ ।

ਜਲ ਪਾਨ ਕਰ ਆਰਾਮ ਲਈ ਕੁਝ ਸਮਾ ਸ: ਸਾਧਾ ਸਿੰਘ ਦੇ ਘਰ ਬਿਤਾਇਆ ।

ਮੇਰਾ ਸ. ਜਗਦੀਸ਼ ਸਿੰਘ "ਵਰਿਆਮ" ਤੇ ਸੰਪਾਦਕ ਸਤਿਜੁਗ ਨਾਲ ਡੇਰਾ ਹੈ । ਆਮ ਕਰਕੇ ਮੇਰਾ ਵਿਚਰਨ ਜਵਾਨਾਂ ਵਿਚ ਹੈ ।

ਏਥੋਂ ਦਾ ਸਾਰਾ ਆਯੋਜਨ, ਅਸਲ ਵਿਚ ਨਾਮਧਾਰੀ ਵਿਦਿਅਕ ਜਥੇ ਦੇ ਚੌਧਵੇਂ ਸਮਾਗਮ ਲਈ ਹੈ । ਦਿੱਲੀ, ਸ੍ਰੀਗੰਗਾ ਨਗਰ, ਜਮਨਾ ਨਗਰ, ਸਰਸਾ, ਲੁਧਿਆਣਾ, ਜਲੰਧਰ, ਅੰਮ੍ਰਿਤਸਰ, ਗੁਰਦਾਸਪੁਰ, ਜੰਮੂ ਆਦਿ ਦੇ ਵਿਦਿਅਕ ਜਥੇ ਇਕੱਤਰ ਹੋ ਰਹੇ ਹਨ । ਸੈਂਕੜੇ ਲੋਕ ਸਵੇਰ ਦੀਆਂ ਗੱਡੀਆਂ ਤੇ ਪਹੁੰਚ ਚੁਕੇ ਹਨ । ਮੇਰਾ ਭੁਆਤਰਾ ਸ੍ਰ: ਬਲਬੀਰ ਸਿੰਘ ਢਿੱਲੋਂ ਵੀ ਰਾਣੀਆਂ (ਸਰਸਾ) ਤੋਂ ਆਪਣੇ ਸਾਥੀਆਂ ਨਾਲ ਜੰਮੂ ਪਹੁੰਚਿਆ ਹੈ ।

੯.੩੦ ਵਜੇ ਸ. ਕੁਲਦੀਪ ਸਿੰਘ ਦੇ ਕਮਰੇ ਵਿਚ ਬੈਠਿਆਂ ਸੱਚੇ ਪਾਤਸ਼ਾਹ ਜੀ ਨੇ ਮੇਰੇ ਵੱਲ ਬੰਦਾ ਭੇਜਕੇ, ਬੁਲਾਇਆ ਕਾਮਰੇਡ ਨੇ ਆਉਣਾ ਸੀ, ਉਹ ਅਜੇ ਤਕ ਨਹੀਂ ਆਇਆ । ਆਪ ਸਮੇਂ ਦੀ ਸੁਵਰਤੋਂ ਕਰਨ ਲਈ ਇਕ

ਰੁਕਾ ਦੂਰ ਕਰਕੇ ਸੰਗੀਤ ਸਿਖਦੇ ਬਚਿਆਂ ਦੇ ਤਬਲੇ ਸਾਰੰਗੀ ਆਦਿਕ ਨੂੰ ਇਕਸੁਰਤਾ ਦੇ ਕੇ ਜੁੜ ਪਏ। ਮੈਂ ਜਾ ਕੇ ਆਤਮਜੀਤ ਬਾਰੇ ਖਿਮਾ ਮੰਗੀ। ਅਤੇ ਫਿਰ ਥੋੜਾ ਸਮਾ ਪਾਸ ਬੈਠ ਕੇ, ਸ. ਗੁਰਧੀਰ ਸਿੰਘ ਨਾਲ ਉਸਦੀ ਕਾਰ ਵਿਚ ਬੈਠ ਕੇ ਆਤਮਜੀਤ ਸਿੰਘ ਪਾਸ ਗਿਆ। ਉਸ ਦੇ ਘਰੋਂ ਖੱਬੀ ਸੁਖਬੀਰ ਮਿਲੀ ਉਸ ਨੇ ਬੇਵਸੀ ਪਰਗਟ ਕਰਦਿਆਂ ਦਸਿਆ ਕਿ ਕਾਮਰੇਡ ਤਾਂ ਫੋਨ ਤੇ ਸਾਡੇ ਪਾਸੋਂ ਖਿਮਾ ਯਾਚਨਾ ਕਰਨ ਗਿਆ ਹੈ ਕਿਉਂਕਿ ਉਨ੍ਹਾਂ ਦੀ ਅੱਖ ਹੀ ਪੂਰੇ ੯ ਵਜੇ ਦਿਨੇ ਖੁਲ੍ਹੀ ਹੈ।

ਅਤੇ ਮੈਂ ੧੦.੩੦ ਵਜੇ ਕਾਰ ਦੁਆਰਾ ਆਤਮਜੀਤ ਸਿੰਘ ਨੂੰ ਨਾਲ ਲੈ ਕੇ ਸਤਿਗੁਰਾਂ ਦੀ ਸੇਵਾ ਵਿਚ ਹਾਜ਼ਰ ਹੋਇਆ। ਸਤਿਗੁਰੂ ਜੀ ਅੰਦਰ ਦੇ ਦਫਤਰਾਂ ਵਿਚ ਸਜੇਂਭਰ ਆਪਣੇ ਆਸਣ ਪਰ ਬੈਠੇ ਸਨ। ਕਾਮਰੇਡ ਨੇ ਸਿਰ ਝੁਕਾ ਕੇ ਨਮਸਕਾਰ ਕੀਤੀ।

ਮੈਂ ਕਾਮਰੇਡ ਬਾਰੇ ਦਸਿਆ ਕਿ ਇਹ ਵੀ ਪੀਸ ਕੌਂਸਲ (ਸ਼ਾਂਤੀ ਪਰਿਸ਼ਦ) ਦੇ ਕਲਵੀਨਰਾਂ ਵਿਚੋਂ ਹੈ। ਜੰਮੂ ਕਸ਼ਮੀਰ ਵਿਚ ਸ਼ਾਂਤੀ ਸਮੇਲਨ ਕਰਵਾਣ ਦੀ ਚਿਰ ਤੋਂ ਰੀਝ ਰਖਦਾ ਹੈ ਤੇ ਚਾਹੁੰਦਾ ਹੈ ਕਿ ਅਜਿਹੇ ਸਮਾਗਮ ਦਾ ਉਦ-ਘਾਟਨ ਸ੍ਰੀ ਜੀ ਦੁਆਰਾ ਹੋਵੇ। ਨਿਕੇ ਮੋਟੇ ਸਾਂਝੇ ਵਿਚਾਰ ਪਰਸਪਰ ਹੋਏ। ਸਤਿਗੁਰੂ ਜੀ ਨੇ ਪਰਵਾਨ ਕੀਤਾ ਜਦੋਂ ਚਾਹੁਣਗੇ, ਪਹਿਲਾਂ ਸੂਚਨਾ ਦੇ ਆਧਾਰ ਤੇ, ਆਪ ਜੀ ਜੰਮੂ ਜਾਂ ਸ੍ਰੀਨਗਰ, ਅਜਿਹੀ ਕਾਨਫਰੰਸ ਵਿਚ ਸ਼ਾਮਲ ਹੋਣਗੇ।

ਇਸ ਸਮੇਂ ਸਤਿਗੁਰੂ ਜੀ ਨੇ ਸਾਡੇ ਮਿੱਤਰ ਪ੍ਰੀਤਮ ਸਿੰਘ ਜੰਮੂ ਵਾਲੇ ਨੂੰ ਯਾਦ ਕੀਤਾ ਜੋ ਜੰਮੂ ਦਾ ਕਾਊਂਸਲਰ ਸੀ ਅਤੇ ਪਿਛਲੇ ਸਾਲ ਗੁਜ਼ਰ ਗਿਆ ਹੈ। ਆਤਮਜੀਤ ਸਿੰਘ ਨੇ ਦਸਿਆ ਕਿ ਉਹ ਨਾਮਧਾਰੀ ਕਾਊਂਸਲਰ ਸਾਡੀ ਪੀਸ ਕਾਊਂਸਲ ਦਾ ਸਕੱਤਰ ਸੀ।

ਸਤਿਗੁਰੂ ਜੀ ਨੇ ਜਗਦੀਸ਼ ਸਿੰਘ ਦੇ ਜ਼ਿੰਮੇ ਲਗਾਇਆ ਕਿ ਜੰਮੂ ਵਿਚੋਂ ਕਿਸੇ ਐਸੇ ਨਾਮਧਾਰੀ ਦੀ ਤਲਾਸ਼ ਕਰੇ ਜੋ ਪ੍ਰੀਤਮ ਸਿੰਘ ਵਾਂਗੂੰ ਸਿਆਸਤ ਵਿਚ ਦਿਲਚਸਪੀ ਰਖੇ। ਉਸ ਨੇ ਫੌਰਨ ਆਖਿਆ: ਹਾਂ ਜੀ, ਏਥੇ ਅਮਰ ਸਿੰਘ ਰੁਕਾ ਐਸਾ ਵਿਅਕਤੀ ਹੈ। ਉਹ ਟਰੇਡ ਯੂਨੀਅਨਿਸਟ ਹੈ।

ਸ੍ਰੀ ਸਤਿਗੁਰੂ ਜੀ ਨੇ ਕਾਮਰੇਡ ਆਤਮਜੀਤ ਨੂੰ ਇਹ ਵੀ ਕਿਹਾ: ਜੇ ਪਤਾ ਹੁੰਦਾ ਤੁਹਾਡੇ ਵਰਗਾ ਨੌਜਵਾਨ ਏਥੇ ਸ਼ਾਂਤੀ ਸੰਗਰਾਮੀਆਂ ਵਿਚੋਂ ਹੈ ਤਾਂ ਮੈਂ ਕਾਂਤ ਅਨੰਦ ਆਦਿ ਕੁਝ ਅਮਨ-ਪਸੰਦ ਵਿਚ ਕੰਮ ਕਰਦੇ ਬੰਦਿਆਂ ਨੂੰ ਬੁਲਾਕੇ ਏਥੇ ਇਕ ਸ਼ਾਂਤੀ ਸਮੇਲਨ ਹੀ ਕਰ ਲੈਂਦੇ।

ਆਤਮਜੀਤ ਨੇ ਕਸ਼ਮੀਰ ਜਾਣ ਦੀ ਸਲਾਹ ਵੀ ਦਿਤੀ। ਸਤਿਗੁਰਾਂ ਬਚਨ ਕੀਤਾ: ਮੇਰੇ ਸਾਥੀਆਂ ਅਜੇ ਕਲ੍ਹ ਜੰਮੂ ਪਹੁੰਚਣਾ ਹੈ, ਫੇਰ ਪਤਾ ਲਗੇਗਾ ਕਿ ਪ੍ਰੋਗਰਾਮ ਅੱਗੇ ਜਾਣ ਦਾ ਬਣਦਾ ਹੈ ਕਿ ਨਹੀਂ।

ਏਨੇ ਚਿਰ ਨੂੰ ਪ੍ਰਰਥਾ ਮਹਿੰਦਰ ਸਿੰਘ ਨੇ ਬੂਹੇ ਵਿਚ ਝਾਤੀ ਦਿਤੀ। ਇਸ ਦਾ ਮਤਲਬ ਸੀ ਕਿ ਹੁਣ ਅਸੀਂ ਸਤਿਗੁਰੂ ਜੀ ਨੂੰ ਪ੍ਰਸ਼ਾਦ ਛਕਣ ਲਈ ਇਸ਼ਨਾਨ ਆਦਿ ਕਰਨ ਲਈ ਵਿਹਲਿਆਂ ਕਰ ਦੇਈਏ। ਸਤਿਗੁਰੂ ਮੁਸਕਰਾਏ: ਰਿਆਰਾਂ ਵਜ ਗਏ ਨੇ ਮੈਂ ਅਜ ਇਹਨਾਂ ਨੂੰ ਕਿਹਾ ਸੀ ਕਿ ਅਗੋਂ ਤੋਂ ਅੱਧਾ ਘੰਟਾ ਪਹਿਲਾਂ ਤੁਹਾਡੇ ਪਾਸ ਪਹੁੰਚ ਜਾਵਾਂਗਾ।

ਸੋ ਮੁੜ, ਪਰਸਪਰ ਚੰਗੇ ਸ਼ਬਦ ਵਟਾਕੇ ਇਹ ਮਿਲਣੀ ਸਮਾਪਤ ਹੋਈ।

ਦੁਪਹਿਰ ਤਕ ਹੋਰ ਸਜਣ ਵੀ ਪਹੁੰਚ ਗਏ। ਸ. ਲਛਮਣ ਸਿੰਘ ਫਗਵਾੜਾ, ਸ. ਨਿਰੰਜਨ ਸਿੰਘ ਗਹੀਰ, ਯੂ. ਕੇ., ਸ. ਸੁਰਿੰਦਰ ਸਿੰਘ ਲੁਧਿਆਣਾ, ਪੰ: ਗੋਪਾਲ ਸਿੰਘ ਅਤੇ ਸ੍ਰੀ ਧਰਮ ਬੀਰ ਸਿੰਘ (ਸਿਤਾਰ) ਆਦਿ। ਜੰਮੂ ਦੇ ਇਸ ਖੇਤਰ ਵਿਚ ਤਾਂ ਨਾਮਧਾਰੀਆਂ ਦੀ ਵਾਹਵਾ ਚਹਿਲ ਪਹਿਲ ਹੈ।

## ਸਾਮੂਹਕ ਨਾਮ ਸਿਮਰਨ

ਏਥੇ ਐਮ. ਸੀ. ਪਠਾਣਾ ਹਾਈ ਸਕੂਲ ਵਿਚ ਨੌਜਵਾਨਾਂ ਦੇ ਡੇਰੇ ਲਗ ਗਏ। ਏਸੇ ਸਕੂਲ ਦੇ ਇਕ ਹਾਲ ਵਿਚ ੩ ਵਜੇ ਨਾਮ ਸਿਮਰਨ ਵਾਸਤੇ ਸ੍ਰੀ ਸਤਿਗੁਰੂ ਜੀ ਪਹੁੰਚ ਗਏ। ਬਹੁਤ ਸਾਰੀ ਸੰਗਤ ਏਥੇ ਇਕੱਤਰ ਸੀ। ਸ੍ਰੀ ਮਾਤਾ ਜੀ, ਬੀਬਾ ਜੀ ਆਦਿ ਵੀ ਇਸਤਰੀ ਸੰਗਤ ਦੀ ਸ਼ੋਭਾ ਵਧਾ ਰਹੇ ਸਨ।

੪ ਵਜੇ ਨਾਮ ਸਿਮਰਨ ਦੀ ਅਰਦਾਸ ਉਪਰੰਤ, "ਸਾਧੋ ਗੋਬਿੰਦ ਕੇ ਗੁਣ ਗਾਓ" ਦਾ ਸ਼ਬਦ ਰਸ ਭਰਪੂਰ ਹੋ ਗਾਇਆ ਜਾਣ ਲਗਾ। ਗਾਇਕ ਸਨ ਵਾਇਲਨ ਸਮੇਤ ਸ: ਪ੍ਰੀਤਮ ਜੰਮੂ ਕਸ਼ਮੀਰ ਰੇਡੀਓ ਅਤੇ ਲੜਕੇ, ਅਮਰਜੀਤ ਸਿੰਘ ਬਲਬੀਰ ਸਿੰਘ। ਧਰਮਬੀਰ ਸਿੰਘ ਸਿਤਾਰ ਨਾਲ ਹਰਪਾਲ ਸਿੰਘ ਸੰਤ ਖਜ਼ਾਨ ਸਿੰਘ ਤਬਲੇ ਨਾਲ। ਅਜਿਹੇ ਸਮੇਂ ਸਤਿਗੁਰੂ ਜੀ ਦਾ ਦਿਲਰੁਬਾ ਆਪਣਾ ਵਖਰਾ ਪ੍ਰਭਾਵ ਰਖਦਾ ਹੈ।

ਅਜ ਸਵੇਰੇ ਇਕ ਵਾਰ ਸ: ਬਖਸ਼ੀਸ਼ ਸਿੰਘ ਜੰਮੂ ਨੂੰ ਬੁਲਾਕੇ ਸਤਿਗੁਰਾਂ ਇਕ ਸ਼ੱਖ ਦੀ ਮੰਗ ਕੀਤੀ ਉਸ ਨੂੰ ਸਾਰੰਗੀ ਵਾਦਨ ਸਿਖਲਾਇਆ ਜਾ ਸਕੇ। ਬਖਸ਼ੀਸ਼ ਸਿੰਘ ਨੇ ਹੱਥ ਜੋੜ ਕੇ ਪਰਵਾਨ ਕੀਤਾ।

## ੧੪ਵਾਂ ਵਿਦਿਅਕ ਸੰਮੇਲਨ

ਪੂਰੇ ੫ ਵਜੇ, ਏਸੇ ਹਾਲ ਵਿਚ ਨਾਮਧਾਰੀ ਵਿਦਿਅਕ ਜਥੇ ਦੀ ਕਾਰਵਾਈ ਆਰੰਭ ਹੋਈ। ਇਸ ਦਾ ਮੁੱਢ ਦਫਤਰ ਸਕੱਤਰ ਸ੍ਰੀ ਨਰਿੰਦਰ ਸਿੰਘ ਮੰਡੀ ਨੇ ਕੀਤਾ। ਸੁਆਗਤ ਭਾਸ਼ਣ ਜੰਮੂ ਦੇ ਸ. ਕਰਮ ਸਿੰਘ ਨੇ ਕਰਕੇ ਸ੍ਰੀ ਸਤਿਗੁਰੂ ਜੀ ਦਾ ਧਨਵਾਦ ਕੀਤਾ ਜਿਨ੍ਹਾਂ ਇਸ ਸਮੇਲਨ ਨੂੰ ਜੰਮੂ ਕਰਨ ਦੀ ਆਗਿਆ ਦੇ ਕੇ ਸਾਧ ਸੰਗਤ ਨੂੰ ਖੁਲ੍ਹੇ ਦਰਸ਼ਨਾਂ ਦਾ ਅਵਸਰ ਪਰਦਾਨ ਕੀਤਾ। ਉਪਰੰਤ ਸਰਬ ਹਿੰਦ ਵਿਦਿਅਕ ਜਥੇ ਦੇ ਪ੍ਰਧਾਨ ਸ. ਜਗਦੀਸ਼ ਸਿੰਘ ਦਾ ਪ੍ਰਧਾਨਗੀ ਭਾਸ਼ਣ ਹੋਇਆ। ਲੇਖਕ ਨੇ ਵੀ ਜਥੇਬੰਦੀ ਦੀ ਮੁਖਤਗੀ ਤੇ ਆਪਣੇ ਵਿਚਾਰ ਪਰਗਟ ਕੀਤੇ।

ਸਮਾਪਤੀ ਸ੍ਰੀ ਸਤਿਗੁਰੂ ਜੀ ਦੇ ਪਰਵਚਨ ਨਾਲ ਹੋਈ ਜਿਸ ਦਾ ਤੱਤ ਇਹ ਸੀ ਕਿ ਨੌਜਵਾਨ ਚੰਗੀਆਂ ਗੱਲਾਂ ਗ੍ਰਹਿਣ ਕਰਨ ਤੇ ਮੰਦੀਆਂ ਗੱਲਾਂ ਤਿਆਗਣ ਦੀ ਆਦਤ ਪਾਉਣ। ਇਸ ਦੇ ਸਿਟੇ ਸਦਾ ਹੀ ਚੰਗੇ ਨਿਕਲਣਗੇ।

ਸ੍ਰੀ ਸਤਿਗੁਰੂ ਜੀ ਤਾਂ ਏਥੋਂ ਉਠ ਪਰਵਾਰ ਜਨਾਂ ਨਾਲ ਥੋੜਾ ਘੁੰਮਣ ਫਿਰਨ ਲਈ ਜੰਮੂਓਂ ਬਾਹਰ ਚਲੇ ਗਏ। ਮੈਂ ਰਾਤ ਦੀ ਰਿਹਾਇਸ਼ ਲਈ ਮਿਤ੍ਰ ਆਤਮਜੀਤ ਦੇ ਚਲਾ ਗਿਆ। ਪਰ ਉਹ ਸ੍ਰੀਮਾਨ ਤਾਂ ਰਾਤ ਦੇ ੧੦ ਵਜੇ ਤਕ ਵੀ ਘਰ ਨਾ ਪਰਤਿਆ।

ਆਉਣ ਤੇ ਪਤਾ ਲਗਾ ਕਿ ਆਤਮਜੀਤ ਸਿੰਘ ਫਿਰ ਸ੍ਰੀ ਸਤਿਗੁਰੂ ਜੀ ਨੂੰ ਮਿਲ ਪਿਆ ਅਤੇ ੧੫-੨੦ ਮਿੰਟ ਆਪ ਨਾਲ ਬਿਤਾਕੇ ਆਇਆ ਹੈ। ਕਈ ਤਰਾਂ ਦੇ ਵਿਚਾਰ ਵਟਾਂ-ਦਰੇ ਉਪਰੰਤ ਆਤਮਜੀਤ ਇਹ ਵੀ ਇਕਰਾਰ ਦੇ ਆਇਆ ਕਿ ਕਲ੍ਹ ਕਿਸੇ ਸਮੇਂ ਆਰਟ ਗੈਲਰੀ ਤੇ ਅਜਿਹੀਆਂ ਹੋਰ ਥਾਵਾਂ ਉਹ ਨਾਲ ਹੋ ਕੇ ਸ੍ਰੀ ਸਤਿਗੁਰੂ ਜੀ ਨੂੰ ਵਖਾਵੇਗਾ।

### ੩੦ ਜੂਨ ੧੯੭੮ ਸ਼ੁਕਰਵਾਰ
### ਜੰਮੂ ਤਵੀ

**ਸਵੇਰ ਦਾ ਸੈਸ਼ਨ**

ਮੇਰੇ ਖਾਲਸਾ ਹਾਈ ਸਕੂਲ ਵਿਚ ਪਹੁੰਚਣ ਤਕ ਆਸਾ ਦੀ ਵਾਰ ਦਾ ਕੀਰਤਨ ਹੋ ਚੁਕਾ ਸੀ। ਸਤਿਗੁਰੂ ਜੀ ਕੁਝ ਸਮੇਂ



ਸ: ਕਰਮ ਸਿੰਘ ਜੰਮੂ

ਲਈ ਆਪਣੇ ਡੇਰੇ ਪਧਾਰੇ ਸਨ। ਪਰ ਵਿਦਿਅਕ ਜਥੇ ਦੀ ਮੀਟਿੰਗ ਜਾਰੀ ਸੀ। ਅੱਜ ਹੋਰ ਵੀ ਅਨੇਕਾਂ ਥਾਵਾਂ ਤੋਂ ਜੁਆਨ ਆਏ ਸਨ। ਸ੍ਰੀ ਸਤਿਗੁਰੂ ਜੀ ਇਸ ਇਕਤਰਤਾ ਵਿਚ ੯ ਵਜੇ ਦੇ ਕਰੀਬ ਪਹੁੰਚੇ ਤਾਂ ੧੮-੨੦ ਜੁਆਨ ਮੰਡੀ ਤੋਂ ਹੋਰ ਪਹੁੰਚ ਗਏ। ਸਤਿਗੁਰੂ ਜੀ ਦੇ ਨਾਲ ਮਹਾਰਾਜ ਬੀਰ ਸਿੰਘ ਜੀ ਵੀ ਆ ਗਏ। ਅਜ ਸਵੇਰੇ ਮਹਾਰਾਜ ਜੀ ਆਪਣੀ ਅਰਧਾਂਗਣੀ ਬੇਬੇ ਦਲੀਪ ਕੌਰ ਜੀ, ਸੇਵਕ ਰਣਜੀਤ ਸਿੰਘ ਧੀਰਾ ਅਤੇ ਡਰਾਈਵਰ ਪ੍ਰੀਤਮ ਸਿੰਘ ਨਾਲ ਆਸਾ ਦੀ ਵਾਰ ਤੋਂ ਪਿਛੋਂ ਹੀ ਜੰਮੂ ਪੁਜੇ।

ਅੱਜ ਸੰਪ੍ਰਦਾਇਕ ਏਕਤਾ ਅਤੇ ਆਹਾਰ ਦੀ ਸ਼ੁਧਤਾ ਬਾਰੇ ਅਥਵਾ ਮਾਸ ਖਾਣ ਦੇ ਵਿਰੋਧ ਵਿਚ ਤਕਰੀਰਾਂ ਹੋਈਆਂ ਸਨ। ਅੰਮ੍ਰਿਤਸਰ ਦੇ ਸੰਤ ਜਗਦੀਸ਼ ਸਿੰਘ ਮਹਾਪੁਰਸ਼, ਸੰਤ ਕਰਤਾਰ ਸਿੰਘ ਮੰਡੀ, ਮਾਸਟਰ ਕਰਤਾਰ ਸਿੰਘ ਹੰਠੀਆਂ, ਧਰਮਵੀਰ ਸਿੰਘ (ਚੰਗਾ ਸਟੱਡੀ ਕੀਤਾ ਹੋਇਆ ਮਾਸ ਵਿਰੋਧ ਵਿਚ ਭਾਸ਼ਣ) ਅੰਮ੍ਰਿਤਸਰ, ਸ: ਗੁਰਦੇਵ ਸਿੰਘ ਢੰਗਰ ਗੁਰਾਇਆ, ਅਤੇ ਸੰਤ ਦਲੀਪ ਸਿੰਘ ਬੋਲੇ। ਲੇਖਕ ਨੇ ਸੰਪ੍ਰਦਾਇਕ ਏਕਤਾ ਬਾਰੇ ਕੁਝ ਨੁਕਤੇ ਉਠਾਦਿਆਂ ਅਜ ਦੇ ਅਕਾਲੀ-ਨਿਰੰਕਾਰੀ ਵਿਵਾਦ ਦੇ ਸੰਦਰਭ ਵਿਚ ੩੦ ਮਿੰਟ ਗਲਬਾਤ ਕੀਤੀ।

ਉਪਰੰਤ ਸ੍ਰੀ ਸਤਿਗੁਰੂ ਜੀ ਨੇ ਵਿਦਿਅਕ ਜਥਿਆਂ ਨੂੰ ਪ੍ਰੇਰਨਾ ਦਿੰਦਿਆਂ ਅਗੇ ਵਧਣ ਲਈ ਉਪਦੇਸ਼ ਕੀਤਾ। ਆਪ ਜੀ ਨੇ ਵਿਦਿਅਕ ਜਥਿਆਂ ਦੀ ਕਾਰਕਰਦਗੀ ਤੇ ਨੋਟਿਸ ਲੈਂਦਿਆਂ ਫ਼ਰਮਾਇਆ: ਕਿ ਜਾਂ ਤਾਂ ਉਹ ਗੱਲ ਹੁੰਦੀ ਹੈ ਜਿਵੇਂ ਦੋ ਸਾਲ ਦੀ ਉਮਰੇ ਜਾ ਬੱਚਾ ਤੁਰਿਆ ਫਿਰਦਾ ਹੋਵੇ ਪਰ ਚੌਦਾਂ ਸਾਲ ਦੀ ਉਮਰੇ ਗੋਡਿਆਂ ਭਾਰ ਰਿੜ੍ਹਨ ਲਗ ਪਏ। ਜਿਨ੍ਹਾਂ ਕੰਮ ਕਰਨਾ ਹੁੰਦਾ ਹੈ ਉਹ ਹੁਕਮਾਂ ਦੀ ਇੰਤਜ਼ਾਰ ਨਹੀਂ ਕਰਦੇ। ਜਿਥੇ ਵੀ ਹੋਣ, ਜੋ ਗੱਲ ਸਮਾਜ ਦੇ ਹਿਤ ਦੀ ਹੋਵੇ ਉਸਦੀ ਵਕਾਲਤ ਕਰਦੇ ਹਨ ਜੋ ਅ-ਹਿਤ ਵਿਚ ਹੋਵੇ ਉਸਦਾ ਵਿਰੋਧ ਕਰਦੇ ਹਨ। ਤੁਸੀਂ ਸਾਰੇ ਆਪਣੇ ਆਪ ਨੂੰ ਸਮਾਜ ਦਾ ਪ੍ਰਤੀਨਿਧ ਸਮਝ ਕੇ ਥਾਂ ਪਰ ਥਾਂ ਜਥੇਬੰਦੀ ਦਾ ਸਬੂਤ ਦਿਓ।

ਸਤਿਗੁਰੂ ਜੀ ਨੇ ਇਹ ਵੀ ਦਸਿਆ ਕਿ ਸੂਬਾ ਸਾਹਿਬ ਸਿੰਘ ਜੀ ਦੀ ਸ਼ਹਾਦਤ ਦੀ ਸ਼ਤਾਬਦੀ ਆਉਣ ਵਾਲੀ ਹੈ, ਤੁਸੀਂ ਆਪਣੇ ਆਪਣੇ ਇਲਾਕੇ ਵਿਚ ਇਸ ਬਾਰੇ ਕੀ ਕਰੋਗੇ, ਵਿਚਾਰ ਕਰ ਲਓ।

੧੦.੧੫ ਵਜੇ ਸਵੇਰੇ ਸਭਾ ਦੀ ਸਮਾਪਤੀ ਹੋ ਗਈ।

ਪਿਛੋਂ ਵਿਦਿਅਕ ਜਥਿਆਂ ਦੀ ਜਨਰਲ ਬਾਡੀ ਮੀਟਿੰਗ ਹੋਈ ਜਿਸ ਵਿਚ ਕਾਫ਼ੀ ਸਰਗਰਮੀ ਵੇਖਣ ਨੂੰ ਮਿਲੀ।

ਮੈਂ ਜਦੋਂ ਸ: ਕੁਲਦੀਪ ਸਿੰਘ ਦੇ ਘਰ ਕੁਛ ਛਕਣ-ਛਕਾਣ ਦੀ ਗਰਜ਼ ਨਾਲ ਗਿਆ ਤਾਂ ਸਤਿਗੁਰੂ ਜੀ ਪ੍ਰਸ਼ਾਦ ਛੱਕ ਕੇ ਉਪਰਲੀ ਛੱਤੋਂ ਆਏ ਹੀ ਸਨ। ਆਪ ਜੀ ਨੇ ਵਿਦਿਅਕ ਜਥੇ ਦੀ ਅੱਕਾਉਂਟਸ ਦੀ ਰਿਪੋਰਟ ਮੇਰੇ ਤੋਂ ਲਈ।

ਜੰਮੂ ਦੀ ਸੰਗਤ ਵਲੋਂ ਲੰਗਰ ਦਾ ਖੁਲ੍ਹਾ ਪ੍ਰਬੰਧ ਹੈ ਅੰਨ ਵਰਤਾਉਣ ਦੀ ਜ਼ਿੰਮੇਵਾਰੀ ਮੰਡੀ ਦੇ ਜਥੇ ਨੂੰ ਦਿਤੀ ਗਈ। ਜਿਨ੍ਹਾਂ ਦੀ ਚਤਰਤਾ ਅਤੇ ਤੇਜ਼ੀ ਨਾਲ ਕੰਮ ਕਰਨ ਦੀ ਸਮਰਥਾ ਦਾ ਹਰ ਜੰਮੂ ਵਾਲੇ ਨੇ ਗੁਣਗਾਨ ਕੀਤਾ।

ਸਵੇਰੇ ਨਾਸ਼ਤਾ ਖੁੰਬੀ ਨਾਲ ਚਾਹਟੇ ਦਾ ਦਿਤਾ ਗਿਆ।

ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾਸਟਰ ਨਿਹਾਲ ਸਿੰਘ ਜੀ ਅਤੇ ਉਨ੍ਹਾਂ ਦਾ ਜੇਠਾ ਸਪੁਤਰ ਸ: ਮਨਮੋਹਣ ਸਿੰਘ ਦੀ ਹੋਰ ਕਈ ਸਰੀਰਾਂ ਨਾਲ ਦਿੱਲੀ ਤੋਂ ਆਏ ਹੋਏ ਹਨ। ਮਨਮੋਹਣ ਸਿੰਘ ਵਿਦਿਅਕ ਜੱਥੇ ਦੇ ਖਜ਼ਾਨਚੀ ਹਨ।

ਸਾਧ ਸੰਗਤ ਦੀ ਭਰਪੂਰ ਹਾਜ਼ਰੀ, ਸ੍ਰੀ ਸਤਿਗੁਰੂ ਜੀ ਦੇ ਮਨਮੋਹਣੇ ਦਰਸ਼ਨ ਨਾਮ ਸਿਮਰਨ ਸਮੇਂ ਦੀ ਅਵਸਥਾ ਸੀ। ੫ ਵਜੇ ਤੋਂ ਕੀਰਤਨ ਜਾਰੀ ਹੋਇਆ। ਉਸਤਾਦ ਮਹਿੰਦਰ ਸਿੰਘ ਅੰਮ੍ਰਿਤਸਰੀ ਵੀ ਹਾਜ਼ਰ ਸਨ। ਮੰਡੀ ਦੇ ਸੰਤ ਦਰਸ਼ਨ ਸਿੰਘ ਦੇ ਲੜਕਿਆਂ ਅਰਵਿੰਦਰ ਸਿੰਘ (੧੦) ਵਾਜੇ ਤੇ ਸੁਰਿੰਦਰ ਸਿੰਘ (੮) ਨੇ ਤਬਲੇ ਨਾਲ ਸ਼ਬਦ "ਰੰਗ ਰਤਾ ਮੇਰਾ ਸਾਹਿਬ" ਵਧੀਆ ਗਾਇਨ ਕੀਤਾ।

ਬਲਜੀਤ-ਸੁਖਦੇਵ ਸਿੰਘ ਦੀ ਜੋੜੀ ਨੇ ਦੁਗਣਾ ਵਿਚ "ਸਾਧੋ ਮਨ ਕਾ ਮਾਨ ਤਿਆਗੋ" ਸੁਣਾਇਆ। ਫਿਰ ਜਥਿਆਂ ਵਿਚ ਆਏ ਸਮੂਹ ਕਲਾਕਾਰਾਂ ਨੇ ਸਤਿਗੁਰੂ ਜੀ ਨਾਲ ਮਿਲਕੇ ਕੀਰਤਨ ਕੀਤਾ।

੫ ਵਜੇ ਕੀਰਤਨ ਦੀ ਸਮਾਪਤੀ ਹੋ ਗਈ।

## ਜਵਾਨਾਂ ਨੂੰ ਪ੍ਰੇਰਨਾ

ਉਪਰੰਤ ਸਤਿਗੁਰੂ ਜੀ ਨੇ ਹਾਲ ਦੇ ਪਿਛਲੇ ਪਾਸੇ ਸਕੂਲ ਦੇ ਮੈਦਾਨ ਵਿਚ, ਗੰਗਾ ਨਗਰ (ਰਾਜਸਥਾਨ) ਤੋਂ ਆਏ ਪੰਜ ਨੌਜਵਾਨਾਂ ਨਾਲ ਮਹਾਰਾਜ ਜੀ ਨੂੰ ਮਿਲਾਇਆ। ਕੱਲ ਵੀ ਸ੍ਰੀ ਸਤਿਗੁਰੂ ਜੀ ਨੇ ਇਹਨਾਂ ਨੂੰ ਵੱਖਰਿਆਂ ਮਿਲਕੇ ਨਿਵਾਜਿਆ ਸੀ। ਅਤੇ ਪ੍ਰੇਰਨਾ ਦਿਤੀ ਸੀ ਕਿ ਉਹ ਅਗੇ ਆਉਣ ਅਤੇ ਵਿਦਿਅਕ ਜਥਿਆਂ ਦੀ ਕਾਰਕਰਦਗੀ ਵਿਚ ਸ਼ਾਮਲ ਹੁੰਦੇ ਰਿਹਾ ਕਰਨ।

ਇਸ ਮੌਕੇ ਤੇ ਸੱਚੇ ਪਾਤਸ਼ਾਹ ਜੀ ਨੇ ਸ: ਅਤਾਰ ਸਿੰਘ 'ਕੂਕਾ' ਨੂੰ ਵੀ ਬੁਲਾਇਆ ਜੁ ਦੋ ਸਾਲ ਤੋਂ ਏਥੋਂ ਦੀ ਇੰਟਕ ਦਾ ਲੀਡਰ ਸੀ। ਇਸ ਨੂੰ ਪ੍ਰੇਰਨਾ ਦਿਤੀ ਕਿ ਇਹ ਸ: ਪ੍ਰੀਤਮ ਸਿੰਘ ਵਾਲੀ ਥਾਂ ਲਵੇ। ਜੋ ਯੂ ਵਿਚ ਲੋਕਾਂ ਦੀ ਸੇਵਾ ਵੀ ਕਰੇ ਅਤੇ ਨਾਮਧਾਰੀਆਂ ਦੀ ਪ੍ਰਤੀਨਿਧਤਾ ਵੀ। ਅਤੇ ਨਾਮਧਾਰੀ ਸੰਗਤ ਵਿਚ ਘੁਲ ਮਿਲ ਕੇ ਕੰਮ ਕਰੇ। ਆਪ ਜੀ ਨੇ ਉਪਦੇਸ਼ ਕੀਤਾ: ਆਪਣਾ ਹੱਕ ਦਾਨ ਕਰਕੇ ਵੀ ਦੂਜਿਆਂ ਦੇ ਜਾਇਜ਼ ਹੱਕ ਦੀ ਰੱਖਿਆ ਕਰੀਏ।

## ਬੀਕਾਨੇਰੀਆਂ ਨੂੰ ਮਾਣ

ਬੀਕਾਨੇਰ ਦੇ ਜਵਾਨਾਂ ਨੂੰ ਸਤਿਗੁਰੂ ਜੀ ਨੇ ਪ੍ਰੇਰਨਾ ਦਿੱਤੀ ਕਿ ਉਹ ਉਸ ਇਲਾਕੇ ਵਿਚ ਪ੍ਰਚਾਰ ਦਾ ਕੰਮ ਕਰਨ। ਅਤੇ ਸ੍ਰੀ ਦਰਬਾਰ ਨਾਲ ਸਿੱਧਾ ਤਾਲਮੇਲ ਰੱਖਣ। ਭਾਵੇਂ ਆਏ ਸੈਂਕੜੇ ਜੁਆਨਾਂ ਦਾ ਨਾਮ ਮੈਂ ਨੋਟ ਨਹੀਂ ਕਰ ਸਕਿਆ ਪਰ ਗੰਗਾ ਨਗਰ ਜੈਸੀ ਦੂਰਾਡੀ ਤੋਂ ਆਏ ਗਿਣਵੇਂ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗਤ ਵਿਚ ਖੜੇ ਸ੍ਰੀ ਮਹਾਰਾਜ ਬੀਰ ਸਿੰਘ ਜੀ
ਅਤੇ ਰਾਜਸਥਾਨ ਚੋਂ ਵਿਦਿਅਕ ਸੰਮੇਲਨ 'ਚ ਆਇਆ ਜੱਥਾ

ਨੌਜਵਾਨਾਂ ਦਾ ਨਾਮ ਦਰਜ ਕਰਨ ਤੇ ਜੀ ਕਰਦਾ ਹੈ। ਇਹ ਹਨ :

੧. ਸ੍ਰੀ ਸੁਖਦੇਵ ਸਿੰਘ ਸਪੁਤਰ ਸ: ਮਹਿੰਦਰ ਸਿੰਘ ਚੱਕ ਨੰ: ੳ-੧੭

੨. ਸ੍ਰੀ ਜਗਤਾਰ ਸਿੰਘ ,, ,,

੩. ਸ੍ਰੀ ਪ੍ਰੀਤਮ ਸਿੰਘ ਸਪੁਤਰ ਸ: ਕੰਦਨ ਸਿੰਘ ਚੱਕ ਨੰ: ੭੬ ਆਰ.ਬੀ.

੪. ਸ੍ਰੀ ਗੁਰਪਾਲ ਸਿੰਘ ਸਪੁਤਰ ਸ: ਜੁਗਿੰਦਰ ਸਿੰਘ ਚੱਕ ਨੰ: ੳ-੧੭

੫. ਸ੍ਰੀ ਸੁਖਵਿੰਦਰ ਸਿੰਘ ਸਪੁਤਰ ਸ: ਮੁਰਤਾ ਸਿੰਘ ਚੱਕ ਨੰ: ੳ-੧੭

ਇਹਨਾਂ ਨੇ ਸੰਤੂ ਨੰਗਲ ਜ਼ਿਲਾ ਅੰਮ੍ਰਿਤਸਰ ਦੇ ਸ: ਗੁਰਦਿਆਲ ਸਿੰਘ ਦੇ ਸਪੁਤਰ ਸ੍ਰੀ ਕਰਮ ਸਿੰਘ ਨੂੰ ਵੀ ਨਾਲ ਲੈ ਆਂਦਾ ਸੀ, ਭਾਵੇਂ ਇਹਦਾ ਪਹਿਰਾਵਾ ਨਾਮਧਾਰੀਆਂ ਵਾਲਾ ਨਹੀਂ ਸੀ ਜਦੋਂ ਕਿ ਇਹ ਪੁੱਤਰ ਨਾਮਧਾਰੀਆਂ ਦਾ ਸੀ।

ਹੈਦਰਾਬਾਦ ਵਿਚੋਂ ਮ: ਘੁਟਾ ਸਿੰਘ ਬੰਦਲ ਵੀ ਇਸ ਸਮੇਲਨ ਵਿਚ ਆਪਣੇ ਸ਼ਹਿਰ ਦੀ ਪ੍ਰਤੀਨਿਧਤਾ ਕਰਨ ਆਇਆ।

੫.੩੦ ਤੋਂ ਪਿਛੋਂ ਲੈਕਚਰਾਂ ਦਾ ਸਮਾਂ ਖਤਮ ਕਰਕੇ ਸਵੇਰ ਵਾਲੀ ਬਹਿਸ ਵਿਦਿਅਕ ਜਥੇ ਵਿਚ ਛਿੜ ਪਈ।

੬.੧੬ ਨੂੰ ਸੰਤ ਨਰਿੰਜਨ ਸਿੰਘ ਰਹੀਰ ਨੇ ਨਾਮਧਾਰੀ ਵਿ: ਜ: ਸੂ.ਕੋ. ਦੇ ਅਨੁਭਵ ਦੱਸੇ।

ਠਾਕੁਰ ਦਲੀਪ ਸਿੰਘ ਜੀ ਦੇ ਸਿਰ ਸਰਬ ਹਿੰਦ ਵਿਦਿਅਕ ਜਥੇ ਦੀ ਭਾਰੀ ਜ਼ਿਮੇਵਾਰੀ ਹੈ, ਉਹ ਇਸ ਮੌਕੇ, ਹਰ ਗੱਲ ਦਾ ਆਪਣੇ ਵਲੋਂ ਜਚਦਾਂ ਤੁਲਵਾਂ ਜਵਾਬ ਦੇ ਰਹੇ ਹਨ।

੬.੪੫ ਵਜੇ ਅੱਜ ਦੇ ਸਮਾਗਮ ਦੀ ਸਮਾਪਤੀ ਹੋ ਗਈ।

## ੧ ਜੁਲਾਈ ੧੯੭੮, ਸ਼ਨੀਵਾਰ
## ਜੰਮੂ ਤਵੀ

### ਗੁਰੂ ਦا ਸੰਕਲਪ

ਆਸਾ ਦੀ ਵਾਰ ਉਪਰੰਤ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਦਿਅਕ ਜਥੇ ਦੀ ਅੱਜ ਦੀ ਮੀਟਿੰਗ ਵਿਚ ਦਰਸ਼ਨ ਦੇ ਰਹੇ ਸਨ। ਵਿਚਾਰ ਅਧੀਨ ਵਿਸ਼ੇ ਹਨ : "ਗੁਰਬਾਣੀ ਅਨੁਸਾਰ ਗੁਰੂ ਦਾ ਸੰਕਲਪ" ਅਤੇ "ਅੱਜ ਦੀ ਤਾਲੀਮ ਅਤੇ ਧਰਮ"। ਇਹਨਾਂ ਵਿਸ਼ਿਆਂ ਤੇ ਜਥੇਦਾਰ ਕਰਤਾਰ ਸਿੰਘ ਮੰਤ੍ਰੀ, ਮਾ: ਨਿਹਾਲ ਸਿੰਘ ਜੀ, ਸ: ਜਗਦੀਸ਼ ਸਿੰਘ "ਵਰਿਆਮ", ਸ: ਭੁਪਿੰਦਰ ਸਿੰਘ ਨਾਮਧਾਰੀ ਏਜੰਸੀ ਦਿੱਲੀ, ਸੰਤ ਦਲੀਪ ਸਿੰਘ 'ਨਿਰੀਖਿਅਕ', ਠਾਕੁਰ ਦਲੀਪ ਸਿੰਘ ਜੀ, ਸੰਤ ਜਗਦੀਸ਼ ਸਿੰਘ ਮਹਾਪੁਰਸ਼, ਸ੍ਰੀ ਧਰਮਬੀਰ ਸਿੰਘ (ਸਿਤਾਰ), ਸੰਤ ਸੇਰ ਸਿੰਘ ਤੇ ਪ੍ਰੀਤਮ ਸਿੰਘ ਕਵੀ ਆਦਿ ਨੇ ਤਕਰੀਰਾਂ ਕੀਤੀਆਂ

ਸਟੇਜ ਸਕੱਤਰੀ ਸੰਤ ਨਰਿੰਦਰ ਸਿੰਘ ਮੰਤ੍ਰੀ ਨੇ ਨਿਭਾਈ।

ਅੰਤ ਉਤੇ ਮਹਾਰਾਜ ਬੀਰ ਸਿੰਘ ਜੀ ਨੇ ਇਕ ਪੰਜਾਬ ਸਮੇਂ ਵਿਚ ਨੌਜੁਆਨਾਂ ਨੂੰ ਵਿਦਿਅਕ ਸਮੇਲਨ ਵਿਚੋਂ ਕੁਝ ਲੈ ਜਾਣ ਦੀ ਪ੍ਰੇਰਨਾ ਦਿਤੀ, ਚਾਹ, ਸਿਨੇਮਾ ਆਦਿ ਤਿਆਗਣ ਤੇ ਜ਼ੋਰ ਦਿਤਾ।

ਉਪਰੰਤ ਸਤਿਗੁਰੂ ਜੀ ਨੇ ਸਮਾਪਨ ਸ਼ਬਦ ਕਹਿੰਦਿਆਂ ਦੋ ਮਿੰਟ ਵਿਚ ਹੀ ਜਵਾਨਾਂ ਨੂੰ ਚੰਗੀਆਂ ਆਦਤਾਂ ਗ੍ਰਹਿਣ ਕਰਨ ਵਲ ਧਿਆਨ ਦੇਣ ਲਈ ਆਗ੍ਰਹਿ ਕੀਤਾ।

ਠਾਕੁਰ ਦਲੀਪ ਸਿੰਘ ਜੀ ਨੇ ਪੰਥ ਨੂੰ ਪੁਛਿਆ : ਤੁਹਾਡੇ ਵਿਚੋਂ ਕੋਈ ਪੈਂਕੌਕ ਦੀ ਮੁਫ਼ਤ ਯਾਤਰਾ ਕਰਨਾ ਚਾਹੁੰਦਾ ਹੈ ? ਜਵਾਬ ਵਿਚ "ਹਾਂ" ਕੇਵਲ ਸੂ: ਬਲਬੀਰ ਸਿੰਘ ਵੱਲੋਂ ਰਾਣੀਆਂ ਨੇ ਆਖੀ। ਬਾਕੀਆਂ ਨੂੰ ਸ਼ੰਕਾ ਸੀ ਪਤਾ ਨਹੀਂ ਇਸ ਪਿਛੇ ਕੀ ਰਾਜ਼ ਹੋਵੇ।

੧੧ ਵਜੇ ਸੈਸ਼ਨ ਸਮਾਪਤ ਹੋਇਆ।

ਜੰਮੂ ਦੀ ਸੰਗਤ ਨੇ ਅੱਜ ਪੂਰੀਆਂ, ਕੜਾਹ ਅਤੇ ਛੋਲਿਆਂ ਦਾ ਲੰਗਰ ਕੀਤਾ।

### ਜੰਮੂ ਕਸ਼ਮੀਰ ਕਲਚਰਲ ਅਕਾਡਮੀ ਵਿਚ

ਸ੍ਰੀ ਸਤਿਗੁਰੂ ਜੀ ਅੱਜ ਪ੍ਰਸ਼ਾਦ ਛਕ ਕੇ ਥੋੜਾ ਸਮਾਂ ਹੀ ਆਰਾਮ ਕੀਤਾ। ਇਕ ਵਜੇ ਆਪ ਨੇ ਨਿਸ਼ਚਤ ਵਕਤ ਤੇ ਜੰਮੂ ਕਸ਼ਮੀਰ ਦੀ ਅਕੈਡਮੀ ਆਫ ਆਰਟ ਦੀ ਬਿਲਡਿੰਗ ਦੇਖਣ ਜਾਣਾ ਸੀ।

ਠਾਕੁਰ ਉਦੇ ਸਿੰਘ ਜੀ ਯੂ.ਪੀ. ਦੇ ਨਾਮਧਾਰੀ ਫਾਰਮ ਤੋਂ ਦਿੱਲੀ, ਦਿੱਲੀਓਂ ਭੈਣੀ ਸਾਹਿਬ ਹੋ ਕੇ ਜੰਮੂ ਅੱਜ ਪੁਜੇ। ਸਤਿਗੁਰੂ ਜੀ ਦੇ ਆਪ ਲਫ਼ਜ਼ਾਂ "ਨਿੱਕੂ" ਹਨ।

੧.੩੦ ਵਜੇ ਸ੍ਰੀ ਸਤਿਗੁਰੂ ਜੀ ਜੰਮੂ ਕਸ਼ਮੀਰ ਦੀ ਆਰਟ ਅਕੈਡਮੀ ਵਿਖੇ ਪਧਾਰੇ। ਨਾਲ ਸਨ : ਜਗਦੀਸ਼ ਸਿੰਘ 'ਵਰਿਆਮ', ਹਰਪਾਲ ਸਿੰਘ ਜੀ ਮਿਤ੍ਰਸੈਣੀ, ਪੁਰਖਾ ਮਹਿੰਦਰ ਸਿੰਘ, ਪ੍ਰੀਤਮ ਸਿੰਘ ਕਵੀ, ਬਘੇਲ ਸਿੰਘ ਜੰਮੂ, ਚਰਨ ਸਿੰਘ ਜੰਮੂ ਤੇ ਡਰਾਈਵਰ ਰਘਬੀਰ ਸਿੰਘ।

ਮੈਂ ਰਘੁਬੀਰ ਸਿੰਘ ਨੂੰ ਪੁਛਿਆ : ਅੱਜ ਕਲ ਤੂੰ ਜੀਪੀਂ ਚਲਾਨੈਂ ? ਉੱਤਰ ਮਿਲਿਆ : ਜੀਪ ਵੀ, ਲੈਂਡ ਰੋਵਰ ਵੀ, ਟਰੈਕਟਰ ਵੀ, ਜਿਧਰ ਹੁਕਮ ਹੋਵੇ ਤਰ ਪਈ ਦਾ ਹੈ ਤੇ ਜੋ ਗੱਡੀ ਮਿਲੇਗੀ ਉਸੇ ਲਈ ਹਾਜ਼ਰ ਹੋ ਜਾਈਦਾ ਹੈ। ਅਜਿਹੇ ਅਨੇਕਾਂ ਸੇਵਕ ਬੇ-ਮੁਆਵਜ਼ਾ ਗੁਰੂ ਕੀ ਸੇਵਾ ਵਿਚ ਹਾਜ਼ਰ ਰਹਿੰਦੇ ਹਨ।

ਅਕਾਡਮੀ ਵਿਖੇ ਸ੍ਰ: ਆਤਮਜੀਤ ਸਿੰਘ, ਸ: ਅਮਰੀਕ ਸਿੰਘ ਸੰਪਾਦਕ "ਸ਼ੀਰਾਜ਼ਾ" (ਪੰਜਾਬੀ ਦੋ ਮਾਸਿਕ) ਅਤੇ ਵਿਚ ਡਿਪਟੀ ਸੈਕ੍ਰੇਟਰੀ ਆਰਟ ਐਂਡ ਕਲਚਰਲ ਵਿਭਾਗ ਸ੍ਰੀ ਜਿਤੇਂਦਰ ਸ਼ਰਮਾ ਨੇ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਸਤਿਕਾਰ ਕੀਤਾ ਅਤੇ ਨਾਲ ਹੋਕੇ ਬਿਲਡਿੰਗ ਵਿਚ ਆਰਟ ਗੈਲਰੀ, ਡਰਾਮਾ ਹਾਲ ਅਤੇ ਇਸ ਬਿਲਡਿੰਗ ਬਾਰੇ ਹਰ ਤਰ੍ਹਾਂ ਦੀ ਜਾਣਕਾਰੀ ਦਿਤੀ ਤੇ ਸਭ ਕੁਝ ਸਤਿਕਾਰ ਪੂਰਵਕ ਦਿਖਾਇਆ।

ਸਤਿਗੁਰੂ ਜੀ ਨੇ ਘੋਖਵੀਂ ਦ੍ਰਿਸ਼ਟੀ ਨਾਲ ਇਸ ਬਾਰੇ ਪੜ ਤਿਲ ਕੀਤੀ। ਬਿਲਡਿੰਗ ਦੀ ਤਿਆਰੀ ਉਤੇ ਪਚ੍ਹ ਲੱਖ ਰੁਪੈ ਖਰਚ ਆਏ ਹਨ। ਬੈਠਣ ਲਈ ੭੯੦ ਸੀਟਾਂ ਦਾ ਪ੍ਰਬੰਧ ਹੈ।

ਅੰਤ ਉਤੇ ਡਿਪਟੀ ਸੈਕ੍ਰੇਟਰੀ ਸ੍ਰੀ ਜਿਤੇਂਦਰ ਸ਼ਰਮਾ ਨੇ ਆਪਣੇ ਦਫ਼ਤਰ ਵਿਚ ਲੈ ਜਾਕੇ, ਆਪਣੀ ਸੀਟ ਉਤੇ ਬੈਠਾਕੇ ਸਤਿਗੁਰੂ ਜੀ ਦਾ ਆਦਰ ਸਤਿਕਾਰ ਕੀਤਾ ਅਤੇ ਰਸਾਲੇ "ਸ਼ੀਰਾਜ਼ਾ" ਦੀਆਂ ਪਿਛਲਿਆਂ ਮਹੀਨਿਆਂ ਦੀਆਂ ਕਾਪੀਆਂ ਭੇਟ ਕੀਤੀਆਂ। ਸ: ਅਮਰੀਕ ਸਿੰਘ ਸੰਪਾਦਕ ਸ਼ੀਰਾਜ਼ਾ ਨੇ ਆਪਣੀ ਸੰਪਾਦਨ ਕੀਤੀ ਪੁਸਤਕ...ਭੇਟ ਕੀਤੀ।



ਜੰਮੂ ਕਲਚਰਲ ਅਕੈਡਮੀ ਵਿਚ ਸਤਿਗੁਰੂ ਜੀ। ਨਾਲ ਖੜੇ ਹਨ (ਖਬਿਓਂ) ਜਗਦੀਸ਼ ਸਿੰਘ ਸੰਪਾਦਕ ਵਰਿਆਮ ਤਰਵਕਤੀ ਪ੍ਰਧਾਨ ਨਾਮਧਾਰੀ ਵਿਦਿਅਕ ਜਥਾ, ਸ: ਆਤਮਜੀਤ ਸਿੰਘ, ਪ੍ਰੀਤਮ ਸਿੰਘ ਕਵੀ, ਮਹਿੰਦਰ ਸਿੰਘ ਪੁਰਬਾ, ਸ: ਅਮਰੀਕ ਸਿੰਘ ਐਡੀਟਰ ਸ਼ੀਰਾਜ਼ਾ ਅਤੇ ਸ੍ਰੀ ਜੀਤੇਂਦਰ ਸ਼ਰਮਾ ਡਿਪਟੀ ਸੈਕਟਰੀ।

ਅੱਧਾ ਘੰਟਾ ਏਥੇ ਬਿਤਾਕੇ ਫਿਰ ਡੇਰੇ ਆਏ। ਅਕੈਡਮੀ ਵੱਲੋਂ ਸਮੇਂ ਸ: ਹਰਦੇਵ ਸਿੰਘ ਮੰਡੀ ਨੇ ਫੋਟੋਗ੍ਰਾਫੀ ਦੀ ਕੋਈ ਕਸਰ ਨਹੀਂ ਰਹਿਣ ਦਿੱਤੀ।

ਅਕੈਡਮੀ ਵਿਚੋਂ ਵਾਪਸ ਆਉਂਦਿਆਂ, ਕਾਰ ਵਿਚ ਬੈਠਿਆਂ ਜਦੋਂ ਅਕੈਡਮੀ ਦੇ ਨਾਲ ਦੁਕਾਨਾਂ ਆਦਿ ਦੀ ਬਦਸੂਰਤੀ ਵੇਖੀ ਤਾਂ ਫਰਮਾਇਆ : ਇਹ ਦੁਕਾਨਾਂ ਤਾਂ ਚਾਹ ਸੁਟਣੀਆਂ ਚਾਹੀਦੀਆਂ ਹਨ। ਇਹਨਾਂ ਨੇ ਅਕੈਡਮੀ ਬਿਲਡਿੰਗ ਦੀ ਸ਼ਾਨ ਨੂੰ ਦਾਗੀ ਕੀਤਾ ਹੋਇਆ ਹੈ।

**ਸ਼ਾਮ ਦਾ ਦੀਵਾਨ**

ਮੇਰੇ ਖਾਲਸਾ ਹਾਈ ਸਕੂਲ ਦੇ ਹਾਲ ਵਿਚ ਜਾਣ ਤਕ ਸਮੂਹਕ ਨਾਮ ਸਿਮਰਨ ਹੋ ਚੁਕਾ ਸੀ। ਕੀਰਤਨ ਅਤੇ ਵਿਸ਼ੇਸ਼ ਸੰਗੀਤ ਦਾ ਸਮਾਂ ਸੀ। ਸੰਤ ਅਮਰੀਕ ਸਿੰਘ ਜੰਮੂ ਦੇ ਸਪੁਤਰ ਸ੍ਰੀ ਸੁਰਜਾਲ ਸਿੰਘ (੯) ਨੇ ਭੂਪਾਲੀ ਵਿਚ, "ਸਾਮ ਸੁਨੋ ਮੇਰੀ ਬਿਨਤੀ ਕਰੂੰ ਮੈਂ" ਸੁਣਾਇਆਂ ਫਿਰ ਸ੍ਰੀ ਅਰਵਿੰਦਰ ਸਿੰਘ-ਸੁਰਿੰਦਰ ਸਿੰਘ ਮੰਡੀ ਦੇ ਬੱਚਿਆ ਨੇ "ਕੀਜਤ ਪ੍ਰਭ ਕੀ ਗਾਉ ਮੰਗੀ ਜਸਨਾ" ਚੌਂਸੀ ਕਾਨੜਾ ਵਿਚ ਗਾਇਆ। ਉਪ੍ਰੰਤ ਸ੍ਰ: ਪ੍ਰੀਤਮ ਸਿੰਘ ਜੰਮੂ ਰੇਡੀਓ ਆਰਟਿਸਟ ਨੇ ਵਾਇਲਨ, ਧਰਮਬੀਰ ਸਿੰਘ ਨੇ ਸਿਤਾਰ ਅਤੇ ਸਤਿਗੁਰੂ ਜੀ ਨੇ ਦਿਲਰੁਬਾ-ਤਰਬਾਂ ਨਾਲ ਰਾਗ ਦੁਰਗਾ ਵਿਚ ਉਹ ਰਸ ਤੰਗਾ ਵਹਾਈ ਕਿ ਹਿਰਦੇ ਤੰਤਰੀਆਂ ਝਣਝਣੀਆਂ ਗਈਆਂ। ਸੰਤ ਖਜਾਨ ਸਿੰਘ-ਹਰਪਾਲ ਸਿੰਘ ਭੱਲੀ ਤਬਲੇ ਨਾਲ ਦਾਦੀਆਂ ਵਟਾਂਦੇ ਰਹੇ।

ਸਾਜ਼ਾਂ ਦੀ ਭਣਕਾਰ ਬਾਅਦ ਦੁਰਗਾ ਵਿਚ ਹੀ ਸ੍ਰੀ ਸੁਖਦੇਵ ਸਿੰਘ-ਸ੍ਰੀ ਬਲਜੀਤ-ਸ੍ਰੀ ਜਸਪਾਲ ਸਿੰਘ (ਤਬਲਾ) ਨੇ "ਸਰਵਰ ਹੰਸ ਧੁਰੇ ਹੀ ਮੇਲਾ" ਗੀਵਿਆ। ਵਾਇਲਨ ਤੇ ਅਮਰਜੀਤ ਸਿੰਘ, ਤਬਲੇ ਤੇ ਸਲਜੀਰ ਸਿੰਘ ਜੰਮੂ ਨੇ ਸੰਗਤ ਕੀਤੀ।

## ਪੰਡਿਤ ਜੀ ਦਾ ਕਥਨ

੫.੩੦ ਵਜੇ ਦੀਵਾਨ ਦੀ ਸਮਾਪਤੀ ਹੋਈ। ਫਿਰ ਪੰਡਿਤ ਗੋਪਾਲ ਸਿੰਘ ਨੇ ੧੮੭੨ ਈ: ਤੋਂ ੧੯੭੨ ਈਸਵੀ ਤਕ ਨਾਮਧਾਰੀ ਇਤਿਹਾਸ ਤੇ ਰੌਸ਼ਨੀ ਪਾਈ ਅਤੇ ਨਾਲ ਹੀ "ਗੁਰਬਾਣੀ ਅਨੁਸਾਰ ਗੁਰੂ ਦੇ ਸੰਕਲਪ" ਉਤੇ ਖੁਲ੍ਹ ਕੇ ਬੋਲੇ ਤਾਕਿ ਵਿਦਿਅਕ ਜਥਿਆਂ ਦੇ ਜਵਾਨ ਇਸ ਸਬਕ ਨੂੰ ਅੱਛੀ ਤਰ੍ਹਾਂ ਗ੍ਰਹਿਣ ਕਰ ਲੈਣ। ਪੰਡਿਤ ਜੀ ਦਾ ਕਥਨ ਅੱਜ ਖ਼ਾਸ ਪ੍ਰਭਾਵਸ਼ਾਲੀ ਸੀ। ਪੰਡਿਤ ਜੀ ਦੀ ਤਕਰੀਰ ਦਾ ਤੱਤ ਸੀ ਕਿ ੧੮੭੨ ਈ: ਦੇ ਟਾਕਰੇ ਤੇ ੧੯੭੨ ਈ: ਦੇ ਸਿਖ ਪਾਸਕੂ ਵੀ ਨਹੀਂ।

## ਜਵਾਨਾਂ ਨਾਲ ਸਨੇਹ

੬.੩੦ ਵਜੇ ਸ਼ਾਮੀਂ ਰਾਣੀ ਚੰਦ ਕੌਰ ਦੀ ਸਮਾਧ ਵਾਲੇ ਪਾਰਕ ਵਿਚ ਸਤਿਗੁਰੂ ਜੀ ਸੰਗਤ ਵਿਚ ਘਿਰੇ ਘਿਰੇ ਆਏ। ਏਥੇ ਆਪ ਜੀ ਨੇ ਮਹਾਰਾਜ ਬੀਰ ਸਿੰਘ ਜੀ ਨੂੰ ਨਾਲ ਲੈਕੇ ਫਿਰ ਰੰਗਾ ਨਗਾਰੀਏ ਜੁਆਨਾਂ ਨੂੰ ਦਰਸ਼ਨ ਦਿਤੇ। ਨੌਜਵਾਨਾਂ ਨੂੰ ਸਤਿਗੁਰਾਂ ਬਚਨ ਕੀਤਾ ਕਿ ਉਹ ਪੰਡਿਤ ਜੀ ਤੋਂ ਅਪਣੇ ਵਡਾਰੂ ਸੰਤ ਸ਼ਾਮ ਸਿੰਘ-ਜੀਊਣ ਸਿੰਘ ਜੀ ਦੀਆਂ ਸਾਖੀਆਂ ਸੁਣਨ ਤੇ ਵੈਸੇ ਸਿਖ ਬਣਨ ਦੀ ਕੋਸ਼ਸ਼ ਕਰਨਾ ਨਾਲ ਹੀ ਪੱਕੀ ਕੀਤੀ ਅਗਲੇ ਵਿਦਿਅਕ ਸਮਾਗਮ ਵਿਚ ਆਪ ਵੀ ਆਉਣ ਤੇ ਹੋਰਨਾਂ ਨੂੰ ਵੀ ਪ੍ਰੇਰਕੇ ਲਿਆਉਣ।

ਇਸ ਸਮੇਂ ਦੀ ਠਾਕੁਰ ਦਲੀਪ ਸਿੰਘ ਜੀ, ਸ: ਹਰਦੇਵ ਸਿੰਘ ਅਤੇ ਸ: ਸਤਪਾਲ ਸਿੰਘ ਸਨੇਹੀ ਨੇ ਫੋਟੋਗ੍ਰਾਫੀ ਲਈ ਭਰਪੂਰ ਵਰਤੋਂ ਕੀਤੀ। ਰੰਗਾ ਨਗਾਰੀਆਂ ਨਾਲ ਸਨੇਹ ਯਾਦ ਕਾਇਮ ਰਖਣ ਲਈ, ਮਹਾਰਾਜ ਜੀ ਨੂੰ ਨਾਲ ਲੈਕੇ ਸਤਿਗੁਰੂ ਜੀ ਨੇ ਵਿਸ਼ੇਸ਼ ਫੋਟੋ ਖਿਚਵਾਈ। ਇਸ ਸਬੰਧ ਨਾਲ ਦੋ ਚਾਰ ਫੋਟੋ ਹੋਰ ਜਥਿਆਂ ਨਾਲ ਵੀ ਹੋ ਗਈਆਂ।

## ਸ੍ਰ: ਪ੍ਰੀਤਮ ਸਿੰਘ ਦੀ ਯਾਦ

੭ ਵਜੇ ਸ਼ਾਮੀਂ ਸੰਤਾਂ ਦੇ ਇਹਾਤੇ ਵਿਚ ਸ੍ਰ: ਪ੍ਰੀਤਮ ਸਿੰਘ ਸਵਰਗ ਵਾਸੀ ਨਮਿਤ ਸਾਲਾਨਾ ਭੋਗ ਪਾਇਆ ਗਿਆ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਗਤ ਦਾ ਭਾਰੀ ਇਕੱਠ ਸੀ। ਸ: ਪ੍ਰੀਤਮ ਸਿੰਘ ਨੂੰ ਸ਼ਰਧਾਂਜਲੀਆਂ ਅਰਪਣ ਹਿਤ ਸ: ਗੁਰਦੇਵ ਸਿੰਘ ਚੱਢਾ ਬੁਲਾਇਆ, ਸ: ਜਗਦੀਸ਼ ਸਿੰਘ 'ਵਰਿਆਮ' ਨੇ ਸਾਥ ਦਿਆ। ਸ: ਚੱਢਾ ਨੇ ਦਸਿਆ ਕਿ ਜਦੋਂ ਸ: ਅਜੀਤ ਸਿੰਘ ਚੀਮਾ ਨੇ ਸਰਬ ਹਿੰਦ ਵਿਦਿਅਕ



ਪ੍ਰੀਤਮ ਸਿੰਘ ਜੰਮੂ

ਜਥੇ ਦੀ ਪ੍ਰਧਾਨਗੀ ਛਡਣ ਦਾ ਮਨ ਬਣਾਇਆ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਤਾਰ ਭੇਜਕੇ ਪ੍ਰੀਤਮ ਸਿੰਘ ਜੀ ਨੂੰ ਛੇਣੀ ਸਾਹਿਬ ਬੁਲਾਇਆ ਅਤੇ ਕਿਰਪਾ ਪੂਰਵਕ ਸ: ਹਿੰ: ਵਿ: ਜਥੇ ਦੀ ਪ੍ਰਧਾਨਗੀ ਉਨ੍ਹਾਂ ਨੂੰ ਅਤਾ ਕੀਤੀ। ਪ੍ਰੀਤਮ ਸਿੰਘ ਜੀ ਨੇ ਜਦੋਂ ਜੰਮੂ ਦੀ ਮਿਉਂਸਪਲ ਚੋਣ ਲੜੀ ਤਾਂ ਉਹਨਾਂ ਦੇ ਹਮਾਇਤੀਆਂ ਨੇ ਵਿਰੋਧੀਆਂ ਦੇ ਪੋਸਟਰ ਜਾ ਕਾਲੇ ਕੀਤੇ ਅਤੇ ਪਾੜੇ। ਪ੍ਰੀਤਮ ਸਿੰਘ ਜੀ ਨੇ ਹਮਾਇਤੀਆਂ ਦੀ ਇਸ ਕਰਨੀ ਤੇ ਝਾੜ ਪਾਈ ਤੇ ਵਿਰੋਧੀ ਕੈਂਡੀਡੇਟ ਤੋਂ ਜਾਕੇ ਖਿਮਾ ਮੰਗੀ। ਪ੍ਰੀਤਮ ਸਿੰਘ ਨੇ ਸਿਆਸਤ ਵਿਚ ਆਕੇ ਉਚਾ ਨਾਮਧਾਰੀ ਚਰਿਤਰ ਪੇਸ਼ ਕੀਤਾ। ਪ੍ਰੀਤਮ ਸਿੰਘ ਜਨ ਸੇਵਾ ਲਈ ਸਾਰੀਆਂ ਪਾਰਟੀਆਂ ਨਾਲ ਘੁਲ ਮਿਲ ਜਾਣ ਵਾਲੇ ਸਨ ਪਰ ਜਦੋਂ ਅਸੂਲ ਦਾ ਸਆਲ ਪੈਦਾ ਹੁੰਦਾ ਤਾਂ ਉਹ ਡਟ ਜਾਂਦੇ। ਆਪਣੀ ਜਿੱਤ ਦੇ ਜਲੂਸ ਵਿਚ ਇਹਨਾਂ ਦੇ ਸਪੋਰਟਰਾਂ ਨੇ ਸ਼ਰਾਬ ਪੀਕੇ ਖਰਮਸਤੀ ਕੀਤੀ ਤਾਂ ਪ੍ਰੀਤਮ ਸਿੰਘ ਜੀ ਜਲੂਸ ਨੂੰ ਵਿਚੇ ਛੱਡ ਕੇ ਆ ਗਏ।

੭.੪੦ ਹੋ ਗਏ ਸ੍ਰੀ ਸਤਿਗੁਰੂ ਜੀ ਨੇ ਵੀ ਆਪਣੇ ਸਿਖ ਪ੍ਰੀਤਮ ਸਿੰਘ ਨੂੰ ਮਾਣ ਦਿਤਾ। ਫਰਮਾਇਆ:

ਸਭ ਕੈ ਮਧਿ, ਸਭਹੂ ਤੇ ਬਾਹਰ
ਰਾਗ ਦੋਖ ਤੇ ਨਿਆਰੋ।

ਪ੍ਰੀਤਮ ਸਿੰਘ ਹੁਰਾਂ ਉਹੋ ਸਿਖਿਆ ਧਾਰਨ ਕੀਤੀ ਜਿਹੜੀ ਸਤਿਗੁਰਾਂ ਦਾ ਹੁਕਮ ਹੈ:

ਉਸਤਤਿ ਨਿੰਦਾ ਦੋਊ ਬਿਬਰਜਿਤ
ਤਜਹੁ ਮਾਨ ਅਪਮਾਨਾ।

ਇਸ ਸਿਖਿਆ ਨੂੰ ਅਪਣਾ ਕੇ ਸੱਚੇ ਨਾਮਧਾਰੀਪਣ ਦਾ ਸਬੂਤ ਦਿਤਾ। ਪ੍ਰੀਤਮ ਸਿੰਘ ਜੀ ਨੇ ਅਪਣੇ ਉੱਚੇ ਅਸੂਲਾਂ ਨੂੰ ਕਾਇਮ ਰਖਦਿਆਂ ਦੂਜਿਆਂ ਸਭਨਾਂ ਦੀ ਸੇਵਾ ਅਤੇ ਮਿਲਣੀ ਕੀਤੀ। ਇਹ ਉਹਨਾਂ ਦੀ ਕਿੰਨੀ ਮਹਾਨਤਾ ਸੀ। ਸਾਰਿਆਂ ਵਿਚ ਰਹਿਣਾ ਅਤੇ ਸਭ ਤੋਂ ਵੱਖ ਰਹਿਣਾ, ਇਹੋ ਵਡੱਪਣ ਹੈ। ਇਸ ਉਤੇ ਪ੍ਰੀਤਮ ਸਿੰਘ ਜੀ ਨੇ ਜ਼ਿੰਦਗੀ ਭਰ ਅਮਲ ਕੀਤਾ। ਪ੍ਰੀਤਮ ਸਿੰਘ ਜੀ ਦਾ ਵਿਛੋੜਾ ਨਾਮਧਾਰੀ ਵਿਦਿਅਕ ਜਥੇ ਨੂੰ ਬੜੀ ਘਾਟ ਹੈ। ਸਤਿਗੁਰੂ ਜੀ ਨੇ ਜੰਮੂ ਵਾਲਿਆਂ ਚੋਂ ਹੀ ਇਸ ਘਾਟ ਦੀ ਪੂਰਤੀ ਦੀ ਕਾਮਨਾ ਕੀਤੀ।

ਇਸ ਸਮੇਂ ਪਿੰਡਾਲ ਭਰਪੂਰ ਸੀ। ੮-੧੦ ਹਿੰਦੂ ਸੱਜਣ ਵੀ, ਸ਼ਾਇਦ ਮਿਊਂਸਪਲ ਕਮਿਸ਼ਨਰ ਹੋਣ, ਅਪਣੇ ਸਾਥੀ ਦੀ ਯਾਦ ਵਿਚ ਆਏ।

ਅਪਣੇ ਬਚਨਾਂ ਵਿਚ ਸਤਿਗੁਰਾਂ ਨਾਮਧਾਰੀ ਵਿਦਿਅਕ ਜਥੇ ਨੂੰ ਆਗ੍ਰਹਿ ਕੀਤਾ ਕਿ ਤਾਜ਼ਾ "ਨਵਾਂ ਹਿੰਦੁਸਤਾਨ" ਦਿੱਲੀ ਵਿਚ ਛਪੇ ਪੰਜਾਬੀ ਸੂਬੇ ਬਾਰੇ ਲੇਖ ਨੂੰ ਮੁੜ ਛਪਵਾਕੇ ਪੜ੍ਹਨ ਵੀ ਤੇ ਦੂਜਿਆਂ ਨੂੰ ਵੀ ਪੜ੍ਹਾਉਣ।

ਦੀਵਾਨ ਦੀ ਸਮਾਪਤੀ ਉਪਰੰਤ ਸਤਿਗੁਰੂ ਜੀ ਨੇ ਮੈਨੂੰ ਆਖਿਆ: ਅਸੀਂ ਘੰਟਾ ਭਰ ਲਈ ਬਾਹਰ ਘੁੰਮ ਫਿਰ ਆਈਏ ਫਿਰ ਤੇਰੀ ਲਿਖਤ ਮਹਾਰਾਜ ਜੀ ਤੇ ਪੰਡਿਤ ਜੀ ਨੂੰ ਬਹਾਕੇ ਸੁਣਾਂਗੇ।

ਲੰਗਰ ਛਕਦਿਆਂ ਸ੍ਰੀ ਗੁਰਮਖ ਸਿੰਘ, ਸਤਪਾਲ ਸਨੇਹੀ ਆਦਿ ਮੰਡੀ ਦੇ ਸਰੀਰਾਂ ਨੇ ਮੈਥੋਂ ਜਾਨਣਾ ਚਾਹਿਆ ਕਿ ਕਿਲੇਵਾਲਿਆਂ ਨਾਲ ਨਾਮਧਾਰੀਆਂ ਦੇ ਅਨਜੋੜ ਦੇ ਕਥਨਾ ਤੇ ਰੋਸ਼ਨੀ ਪਾਵਾਂ ਪਰ ਤਦ ਨੂੰ ਮੈਨੂੰ ਸੰਤ ਮਹਿੰਦਰ ਸਿੰਘ ਪੂਰਬਾ ਢੂੰਡਦਾ ਆ ਗਿਆ: ਸੱਚੇ ਪਾਤਸ਼ਾਹ ਯਾਦ ਕਰਦੇ ਹਨ।

## ਹਲਕੀ ਜਿਹੀ ਝਾੜ

ਮੈਂ ਗਿਆ ਤਾਂ ਸਤਿਗੁਰੂ ਜੀ ਸ: ਸਾਧਾ ਸਿੰਘ ਦੇ ਮਕਾਨ ਦੀ ਧੁਰ ਉਪਰਲੀ ਛੱਤ, ਮੇਰੇ ਆਉਣ ਤੋਂ ਪਧਾਰੇ। ਆਉਂਦਿਆਂ ਹੀ ਫਗਵਾੜੇ ਅਤੇ ਲੁਧਿਆਣੇ ਦੇ ਦੋ ਜਿਮੇਂਵਾਰ ਸਿੰਘਾਂ ਨੂੰ ਹਲਕਾ ਜਿਹਾ ਝਾੜਿਆ: ਜਦੋਂ ਮੈਂ ਸਭ ਕੁਝ ਕਿਣਕਾ ਆਖਿਆ ਸੀ ਕਿ ਇਹ ਤਿਆਰ ਰਹਿਣ, ਫਿਰ ਅਜੇ ਬੈਨਰ ਲਈ ਜਗਾਹ ਨਹੀਂ ਬਣਾਈ, ਬੋਟਰੀ ਨਹੀਂ ਆਈ। ਤੁਹਾਨੂੰ ਵਕਤ ਦੀ ਕਦਰ ਕਿਉਂ ਨਹੀਂ, ਆਖੀ ਹੋਈ ਗੱਲ ਸੁਣਦੀ ਕਿਉਂ ਨਹੀਂ।



ਸ: ਕਰਤਾਰ ਸਿੰਘ (ਫ਼ਰੀ ਇੰਡੀਆ ਗਨ ਫ਼ੈਕਟਰੀ ਜੰਮੂ)

ਸਤਿਗੁਰੂ ਜੀ ਦੀ ਖਿਮਾਸ਼ੀਲਤਾ ਕਈ ਵਾਰ ਸਿੱਖਾਂ ਨੂੰ ਢਿੱਲਿਆਂ ਪਾ ਦਿੰਦੀ ਹੈ। ਆਪ ਸਤਿਗੁਰੂ ਜੀ ਸਮੇਂ ਦੇ ਸਖ਼ਤ ਪਾਬੰਦ ਰਹਿਣਾ ਚਾਹੁੰਦੇ ਹਨ।

ਅਤੇ ਮਾਤਾ ਜੀ, ਮਹਾਰਾਜ ਜੀ, ਵਡੇ ਛੋਟੇ ਠਾਕੁਰ, ਪੰਡਿਤ ਜੀ, ਆਦੇਸ਼ ਦੇ ਕੇ ਬੁਲਾਏ ਗਏ ਬੀਬਾ ਜੀ ਆਦਿ ਨੇ "ਮਾਈ ਅਤਰੀ" ਉਤੇ ਇਤਿਹਾਸਕ ਤੱਥਾਂ ਤੇ ਉਸਾਰਿਆ ਲੇਖ ਸਭ ਨੇ ਬੜੇ ਗਹੁ ਨਾਲ ਸੁਣਿਆ। ਸੁਣਦਿਆਂ ਹੀ ਸਤਿਗੁਰੂ ਜੀ ਨੇ ਬਚਨ ਕੀਤਾ: ਲੇਖ ਅਤੀ ਉੱਤਮ ਅਤੇ ਪ੍ਰਭਾਵਸ਼ਾਲੀ ਹੈ। ਪੰਡਿਤ ਜੀ ਨੇ ਕਿਹਾ: ਕਵੀ ਜੀ ਦੀ ਲਿਖਣ ਸ਼ੈਲੀ ਹੈ, ਇਸੇ ਦੀ ਪਕੜ ਭਾਰੀ ਹੈ। ਮਹਾਰਾਜ ਜੀ ਨੇ ਮਾਈ ਅਤਰੀ ਦੀ ਮਿਰਤੂ ਦੇ ਸਮੇਂ ਬਾਰੇ ਸ਼ੰਕਾ ਵਿਅਕਤ ਕੀਤੀ ਅਤੇ ਦੱਸਿਆ ਕਿ ਉਸਨੂੰ ਮਹਾਰਾਜਾ ਹੀਰਾ ਸਿੰਘ ਨਾਭਾ ਦੇ ਹੁੰਦਿਆਂ ਮਰਨਾ ਚਾਹੀਦਾ ਹੈ। ਮਹਾਰਾਜ ਜੀ ਨੇ ਇਹ ਵੀ ਦਸਿਆ ਕਿ ਮਾਤਾ ਜੀ ਵਡੇ ਮਨੋਂ ਮਾਈ ਅਤਰੀ ਦਾ ਆਦਰ ਰਖਦੇ ਸਨ। ਉਹਨਾਂ ਦੀਆਂ ਘੋੜੀਆਂ ੬੦ ਮੀਲ ਆਉਣ ਜਾਣ ਕਰਨ ਜੋਗ ਸਨ; ਉਹ ਆਉਂਦੀ ਅਤੇ ਦਰਸ਼ਨ ਕਰਕੇ ਉਸੇ ਰਾਤ ਮਾਈਸਰਖਾਨੇ ਮੁੜ ਜਾਂਦੀ ਸੀ। ਇਹ ਗੱਲਾਂ ਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਤੋਂ ਪਿਛੋਂ ਦੀਆਂ ਹਨ।

ਸ੍ਰੀ ਸਤਿਗੁਰੂ ਜੀ ਨੇ ਮਿਰਤੂ ਦੀ ਤਸਦੀਕ ਲਈ ਹੋਰ ਪੜਚੋਲ ਕਰਨ ਦਾ ਆਦੇਸ਼ ਦੇਕੇ ਸਭਾ ਵਿਸਰਜਤ ਕਰ ਦਿਤੀ। ਪੌਣੇ ਦਸ ਰਾਤ ਦੇ ਹੋ ਚੁਕੇ ਸਨ।

## ੨ ਜੁਲਾਈ ੧੯੭੮ ਐਤਵਾਰ
## ਜੰਮੂ ਤਵੀ

### ਆਸਾ ਦੀ ਵਾਰ, ਅੰਤਲਾ ਦਿਨ

ਅਜ ਸੁਸੰਗਤ ਦਾ ਲਾਭ ਲੈਕੇ ੪.੪੦ ਤੋਂ ਸਵੇਰੇ ਆਸਾ ਦੀ ਵਾਰ ਵਿਚ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਜਾ ਕੀਤੇ। ਆਨੰਦਮਈ ਕੀਰਤਨ ਹੋ ਰਿਹਾ ਸੀ। ਸਤਿਗੁਰੂ ਜੀ ਦਿਲਰੁਬਾ ਨਾਲ ਅਗਵਾਈ ਦੇ ਰਹੇ ਸਨ। ਕਈਆਂ ਦਿਨਾਂ ਤੋਂ ਆਪ ਜੀ ਦਾ ਗਲਾ ਖਰਾਬ ਹੈ, ਖਾਂਸੀ ਵੀ ਆਉਂਦੀ ਹੈ, ਆਵਾਜ਼ ਪੂਰਾ ਜ਼ੋਰ ਨਹੀਂ ਮਾਰਦੀ, ਸਰੀਰ ਵੀ ਜ਼ਰਾ ਲਿੱਸਾ ਲਿੱਸਾ ਲਗਦਾ ਹੈ। ਗਾਉਣ ਦਾ ਸ਼ੌਕ ਉੱਚੀਆਂ ਨੀਵੀਆਂ ਸੁਰਾਂ ਲਾਉਣ ਲਈ ਉਕਸਾਉਂਦਾ ਰਹਿੰਦਾ ਹੈ।

ਸੰਗਤ ਦੀਵਾਨ ਵਿਚ ਅੱਜ ਵੱਧ ਤੋਂ ਵੱਧ ਸੀ ਕਿਉਂਕਿ ਅੱਜ ੫.੩੦ ਵਜੇ ਹੀ ਭੋਗ ਪੈ ਜਾਣਾ ਸੀ ਤਾਕਿ ਦੂਰ ਦੁਰਾਡੇ ਤੋਂ ਆਏ ਸਭ ਵੇਲੇ ਸਿਰ ਗੱਡੀਆਂ ਬੱਸਾਂ ਫੜ ਸਕਣ ਅਤੇ ਘਰੋਂ ਘਰੀ ਜਾ ਸਕਣ।

### ਜੰਮੂ ਦੀ ਸੰਗਤ ਵਲੋਂ

ਆਸਾ ਦੀ ਵਾਰ ਦੀ ਸਮਾਪਤੀ ਦੇ ਨਾਲ ਹੀ ਨਾਮਧਾਰੀ ਵਿਦਿਅਕ ਜਥਾ ਜੰਮੂ ਵਲੋਂ ਨਾਮਧਾਰੀ ਸੰਗਤ ਜੰਮੂ ਦੇ ਮੁਖੀ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਵਿਦਾਇਗੀ ਭੇਟਾ ਕਰਨ ਲਈ ਆ ਗਏ। ਇਹ ਭੇਟਾ ਸ: ਸਾਧਾ ਸਿੰਘ ਦੇ ਹਥੀਂ ਰਖੀ ਗਈ। ਪਰ ਇਹਨਾਂ ਦੇ ਪਿਛੇ ਸੰਤ ਜੇਠਾ ਸਿੰਘ ਮਾਡਰਨ ਗੰਨ ਫੈਕਟਰੀ, ਸੰਤ ਬੰਤਾ ਸਿੰਘ ਨਾਮਧਾਰੀ ਸਾ ਮਿਲਜ਼, ਸੰਤ ਤਾਰਾ ਸਿੰਘ ਕੁਲਦੀਪ ਸਿੰਘ ਮਾਡਰਨ ਗੰਨ ਫੈਕਟਰੀ, ਸੰਤ ਜਗਤ ਸਿੰਘ, ਸੰਤ ਗੁਰਦੇਵ ਸਿੰਘ ਜੰਮੂ ਬਾਡੀ ਬਿਲਡਰਜ਼, ਸ: ਕਰਤਾਰ ਸਿੰਘ ਫ੍ਰੀ ਇੰਡੀਆ ਗੰਨ ਫੈਕਟਰੀ, ਸੰਤ ਹਰਨਾਮ ਸਿੰਘ, ਸੰਤ ਕਰਤਾਰ ਸਿੰਘ ਮੁਹਾਰਾਂ ਵਾਲੇ ਜੰਮੂ ਬਾਡੀ ਬਿਲਡਰਜ਼, ਸ: ਅਜੀਤ ਸਿੰਘ ਬਾਡੀ ਬਿਲਡਰਜ਼, ਸ: ਅਮਰੀਕ ਸਿੰਘ ਪ੍ਰਧਾਨ ਨਾਮਧਾਰੀ ਵਿਦਿਅਕ ਜਥਾ ਜੰਮੂ: ਸ: ਚਰਨ ਸਿੰਘ ਸਕੱਤਰ ਨਾ: ਵਿ: ਜ: ਜੰਮੂ ਨਾਮਧਾਰੀ ਕ੍ਰਿਕਟ ਬੈਟਨ ਵਾਲੇ, ਸ: ਨਿਰਮਲ ਸਿੰਘ ਖਜ਼ਾਨਚੀ ਨਾ: ਵਿ: ਜ: ਜੰਮੂ ਬਾਡੀ ਬਿਲਡਰਜ਼, ਸ: ਕਰਮ ਸਿੰਘ ਖਾਰਾ ਬੀ.ਡੀ.ਉ., ਸ: ਸ਼ਮਸ਼ੇਰ ਸਿੰਘ ਓਵਰਸੀਅਰ, ਸੰਤ ਕੁੰਦਨ ਸਿੰਘ ਬਾਡੀ ਬਿਲਡਰਜ਼, ਸ: ਦਿਲਬਾਗ ਸਿੰਘ-ਸਵਰਨ ਸਿੰਘ ਆਦਿ ਜੰਮੂ ਦੀ ਪ੍ਰਤੀਨਿਧਤਾ ਕਰਦੇ ਸੱਜਣ ਸਨ।

ਇਸੇ ਸਮੇਂ ਇਕ ਸਧਾਰਨ ਪਾਠ ਦਾ ਭੋਗ ਵੀ ਸੁਤ



ਸ: ਕੁਲਦੀਪ ਸਿੰਘ ਮਾਡਰਨ ਗਨ ਵਰਕਸ ਜੰਮੂ

ਸਮਾਪਤੀ ਲਈ ਪਾਇਆ ਗਿਆ। ਬਾਹਰ ਬਰਸਾਤ ਹੋ ਰਹੀ ਸੀ।

ਬੜੇ ਢੁਕਵੇਂ ਸ਼ਬਦਾਂ ਨਾਲ ਸ: ਜਗਦੀਸ਼ ਸਿੰਘ "ਵਰਿਆਮ" ਵਲੋਂ ਸ੍ਰੀ ਸਤਿਗੁਰੂ ਜੀ, ਨਾਮਧਾਰੀ ਵਿਦਿਅਕ ਜਥਿਆਂ ਅਤੇ ਆਈ ਹੋਈ ਸੰਗਤ ਦਾ ਧੰਨਵਾਦ ਕੀਤਾ ਗਿਆ। ਅਤੇ ਜੰਮੂ ਦੀ ਸੰਗਤ ਵਲੋਂ ਸੇਵਾ ਵਿਚ ਰਹੀ ਕਿਸੇ ਕਮੀ ਲਈ ਖਿਮਾ ਯਾਚਨਾ ਵੀ ਕੀਤੀ ਗਈ।

੬.੦੦ ਵਜੇ ਤਕ ਸਮਾਗਮ ਹਰ ਤਰ੍ਹਾਂ ਸਮਾਪਤ ਹੋ ਗਿਆ। ਸਭ ਜਥੇ ਪ੍ਰਸ਼ਾਦ ਛਕ ਕੇ ਬਸ ਅੱਡੇ ਵਲ ਦੌੜਨ ਲਗੇ। ਜੀਵਨ ਨਗਰ ਇਲਾਕੇ ਦੇ ਕੋਈ ੧੬ ਜਣੇ ਕਸ਼ਮੀਰ ਦੇ ਸੈਰ ਸਪਾਟੇ ਲਈ ਤੁਰ ਪਏ। ਇਹਨਾਂ ਵਿਚ ਮੇਰਾ ਜੁਆਤਰਾ ਸ: ਬਲਬੀਰ ਸਿੰਘ ਢਿੱਲੋਂ ਵੀ ਸੀ। ਸਭਨਾਂ ਵਲੋਂ ਮੈਨੂੰ ਵੀ ਨਾਲ ਖੜਨ ਲਈ ਚਾਹਿਆ ਜਾ ਰਿਹਾ ਸੀ। ਮੇਰਾ ਮਨ ਵੀ ਕਸ਼ਮੀਰ ਵਾਦੀ ਵੇਖਣ ਲਈ ਉਤਾਵਲਾ ਸੀ ਪਰ ਸ੍ਰੀ ਸਤਿਗੁਰੂ ਜੀ ਬਿਨਾਂ ਕਸ਼ਮੀਰ 'ਚ' ਕੀ ਸੁਆਦ!

ਮੈਨੂੰ ਘਰੋਂ ਨਿਕਲਿਆਂ ੧੭-੧੮ ਦਿਨ ਹੋ ਗਏ ਹਨ। ਹੁਣ ਤਾਂ ਘਰ ਨੂੰ ਹੀ ਤੁਰਾਂਗੇ।

### ਉਡਾਰੀ

ਸ੍ਰੀ ਸਤਿਗੁਰੂ ਜੀ ਅਤੇ ਸੰਤ ਪੂਰਬਾ, ਹਜ਼ੂਰੀ ਸੇਵਕ ਤਾਂ ੧੧.੪੦ ਤੇ ਹਵਾਈ ਜਹਾਜ਼ ਲੈਕੇ ਪਹਿਲਾਂ ਚੰਡੀਗੜ੍ਹ ਫੇਰ ਸ੍ਰੀ ਭੈਣੀ ਸਾਹਿਬ ਜਾਣਗੇ। ਸਤਿਗੁਰੂ ਜੀ ਦੇ ਨਿਜੀ ਸਕੱਤਰ ਸੰਤ ਹਰਨੇਕ ਸਿੰਘ ਤੋਂ ਮਾਲੂਮ ਹੋਇਆ ਹੈ ਕਿ ਅਗਲੇ ੫-੭ ਦਿਨ ਸੱਚੇ ਪਾਤਸ਼ਾਹ ਭੈਣੀ ਸਾਹਿਬ ਵਿਖੇ ਹੀ

ਦੇਖਭਾਲ ਕਰਨਗੇ । ਸਿਹਤ ਨੂੰ ਸਾਂਭਿਆਂ ਸਿਧਰਿਆਂ ਕਰਕੇ ਹੀ ਕੋਈ ਹੋਰ ਪ੍ਰੋਗਰਾਮ ਬਣਾਨਗੇ ।

ਅੱਜ ਮੈਨੂੰ ਪੰ: ਜਗਪਾਲ ਸਿੰਘ ਜੀ ਦੀ ਸੰਗਤ ਦਾ ਚੰਗਾ ਅਵਸਰ ਮਿਲਿਆ ਜਦੋਂ ਕਿ ਅਸੀਂ ਜੰਮੂ ਤੋਂ ਬਸ ਲੈਕੇ, ਮੈਂ ਫਿਲੌਰ ਤਕ ਤੇ ਉਹ ਲੁਧਿਆਣੇ ਤਕ ਗਏ। ਪੰਡਿਤ ਜੀ ਨੇ ਸਨੇਹ ਨਾਲ ਲਬਰੇਜ਼ ਰਖਿਆ ।

## ੮ ਜੁਲਾਈ ੧੯੭੮ ਸ਼ਨੀਵਾਰ
## ਨਵੀਂ ਦਿੱਲੀ

### ਚਲੋ ਭੈਣੀ ਸਾਹਿਬ

ਮੇਰੀ ਇਛਾ ਅੱਜ ਸਵੇਰੇ ਘਰ ਰਹਿਣ ਦੀ ਹੀ ਸੀ ਕਿ ੧੧ ਵਜੇ ਦੇ ਕਰੀਬ ਸ੍ਰੀ ਗੁਰਭਜਨ ਸਿੰਘ ਨਾਮਧਾਰੀ ਟਰੈਵਲਜ਼ ਦਾ ਫ਼ੋਨ ਆ ਗਿਆ : ਮੇਰੇ ਪਾਸ ਚਿੱਠੀ ਆਈ ਪਈ ਹੈ, ਮੈਂ ਵੀ ਲੇਟ ਹੀ ਵੇਖੀ ਹੈ । ਭੈਣੀ ਸਾਹਿਬੋਂ ਸੁਨੇਹਾ ਆਇਆ ਹੈ ਕਵੀ ਹੁਰਾਂ ਨੂੰ ਭੇਜ ਦਿਓ । ਮਾਸਟਰ ਨਿਹਾਲ ਸਿੰਘ ਜੀ ਅਤੇ ਸ: ਹਰਵਿੰਦਰ ਸਿੰਘ ਵੀ ਜਾਣਗੇ ।

ਸੋ ਮੈਂ ੧੨ ਵਜੇ ਤਕ ਖਾ ਪੀ, ਪਹਿਨ ਪੱਚਰ ਕੇ, ਸੜਕ ਵਲ ਨੂੰ ਤੁਰਿਆ ਤਾਂ ਸ੍ਰੀ ਅਮਰ ਭਾਰਤੀ ਨੇ ਮੋਟਰ ਸਾਈਕਲ ਨੂੰ ਮੇਰੇ ਪਾਸ ਹੀ ਆ ਬਰੇਕ ਲਾਈ । ਮੈਂ ਪਿਛੇ ਬੈਠ ਕੇ ਗੁਰਦੇਵ ਸਿੰਘ ਸਰੋਏ ਦੇ ਘਰ ਕਮੇਟੀ ਨਗਰ ਚਲਾ ਗਿਆ । ਉਸ ਨੂੰ ਵੀ ੳਡੀਕ ਸੀ ।

ਕੁਝ ਸਮਾਂ ਗੁਰਦੇਵ ਭਾਰਤੀ ਨਾਲ ਬੈਠ, ਲੋੜੀਂਦਾ ਸਾਜ਼ ਸਾਮਾਨ ਲੈ ਵੱਡੇ ਅੱਡੇ ਤੇ ਪਹੁੰਚ ਗਿਆ ਅਤੇ ੩ ਵਜੇ ਤੋਂ ਸਫ਼ਰ ਜਾਰੀ ਕਰਕੇ ੮ ਵਜੇ ਤਕ ਚੰਡੀਗੜ੍ਹ ਪਹੁੰਚ ਗਿਆ ।

ਆਪਣੇ ਮਿਤਰ ਸੰਤ ਤੀਰਥ ਸਿੰਘ ਹੰਸਪਾਲ ਪਾਸ ਰਾਤ ਕਟਣ ਲਈ ਬੱਸ ਮੁਹਾਲੀ ਵਾਸਤੇ ਫੜੀ ਤੇ ੯ ਵਜੇ ਜਾ ਉਨ੍ਹਾਂ ਨੂੰ ਫ਼ਤੇ ਬੁਲਾਈ । ਮਿੱਤਰ ਨੂੰ ਮਿਲਿਆਂ ਖੁਸ਼ੀਆਂ ਦੂਣ ਚੀ ਖਿੜਦੀਆਂ ਹਨ, ਇਹੋ ਹਾਲ ਸਾਡਾ ਸੀ । ਛੋਟੀ ਛੋਟੀ ਜਨਤਾ ਪਾਰਟੀ, ਅਕਾਲੀ-ਨਿਰੰਕਾਰੀ ਵਿਵਾਦ ਅਤੇ ਪਰਸਪਰ ਸਿਹਤ ਦੀ ਪੁਛ ਗਿਛ ਕਰ, ਛਕ ਛਕਾ ਕੇ, ਮੰਜ ਸਪਾਟਾ ਕਰ ਆ ਵਿਰਾਜੇ ਸੁੱਤੇ ਪਿਆਂ ਸ: ਤੀਰਥ ਸਿੰਘ ਕਦੋਂ ਕਿਸੇ ਨਾਲ ਓਨਕੇ ਤੁਰ ਗਏ, ਪਤਾ ਹੀ ਨਾ ਲਗਿਆ ।

## ੯ ਜੁਲਾਈ ੧੯੭੮ ਐਤਵਾਰ
## ਸ੍ਰੀ ਭੈਣੀ ਸਾਹਿਬ

### ਬਰਸਾਤ ਲੋਹੜੇ ਦੀ

ਰਾਤੀਂ ਮੁਹਾਲੀ ਸੁੱਤੇ ਪਿਆਂ ਹੀ ਬਾਰਸ਼ ਨੂੰ ਆਮਦ ਆ ਗਈ । ਸਵੇਰੇ ੮.੩੦ ਤਕ ਦੀ ਵਰਖਾ ਹੋ ਰਹੀ ਸੀ ਅਤੇ ਦੁਆਲਾ ਝੀਲ ਬਣਿਆ ਪਿਆ ਸੀ । ਮੀਂਹ ਵਸਦੇ ਵਿਚ ਹੀ ਤੀਰਥ ਸਿੰਘ ਜੀ ਦੇ ਸਪੁੱਤਰ ਲਾਲ, ਪ੍ਰਿਤਪਾਲ ਸਿੰਘ ਨਾਲ ਸਾਈਕਲ ਤੇ ਬੈਠ ਲੋਕਲ ਅੱਡੇ ਤੋਂ ਪਹੁੰਚ ਬੱਸ ਫੜੀ । ਚੰਡੀਗੜ੍ਹ ਪਹੁੰਚ ਕੇ ਸਮਰਾਲੇ ਵਾਸਤੇ ਬੱਸ ਲਈ । ਇਕ ਘੰਟਾ ਬੱਸ ਉਡੀਕ ਸਮਾਂ ਪਾਸ ਕਰਦੀ ਪੁੱਜਾ ਤੇ ਫਿਰ ਸ੍ਰੀ ਭੈਣੀ ਸਾਹਿਬ ।

ਖਮਾਣੋਂ ਤਕ ਬਹੁਤ ਜ਼ਬਰਦਸਤ ਮੀਂਹ ਸੀ । ਜਿਧਰ ਵੇਖੀਏ ਜਲ ਹੀ ਜਲ ਸੀ । ਸੜਕ ਉਤੇ ਚੜ੍ਹਿਆ ਪਾਣੀ ਉਡਾਉਂਦਿਆਂ ਹੀ ਬੱਸ ਨੇ ਖਮਾਣੋਂ ਤਕ ਦਾ ਸਫ਼ਰ ਕੀਤਾ ।

ਭੈਣੀ ਸਾਹਿਬ ਪਹੁੰਚਿਆ ਪਤਾ ਲਗਾ ਕਿ ਸਤਿਗੁਰੂ ਜੀ ਤਾਂ ਲੁਧਿਆਣੇ ਗਏ ਹੋਏ ਹਨ ।

### ਵਿਸ਼ੇਸ਼ ਮੀਟਿੰਗ

ਮਾ: ਨਿਹਾਲ ਸਿੰਘ ਜੀ, ਸ: ਹਰਵਿੰਦਰ ਸਿੰਘ ਹੰਸਪਾਲ ਦਿੱਲੀਓਂ, ਸ: ਜਗਦੀਸ਼ ਸਿੰਘ ਜਲੰਧਰੋਂ ਅਤੇ ਸ: ਮਹਿੰਦਰ ਸਿੰਘ ਬੱਲ ਠਕੇੜਿਓਂ (ਜਗਰਾਉਂ ਜ਼ਿ:) ਆ ਚੁਕੇ ਸਨ । ਮੀਟਿੰਗ ਜੋ ੨.੩੦ ਵਜੇ ਦੁਪਹਿਰੇ ਸ਼ੁਰੂ ਹੋਈ ਉਸ ਵਿਚ ਮਹਾਰਾਜ ਬੀਰ ਸਿੰਘ ਜੀ, ਠਾਕੁਰ ਦਲੀਪ ਸਿੰਘ ਜੀ, ਪੰ: ਜੈਪਾਲ ਸਿੰਘ, ਮਾ: ਨਿਹਾਲ ਸਿੰਘ, ਸੂਬਾ ਅਮਰੀਕ ਸਿੰਘ ਮਹਿਤਪੁਰੀ, ਸ: ਹਰਵਿੰਦਰ ਸਿੰਘ ਹੰਸਪਾਲ, ਸ: ਜਗਦੀਸ਼ ਸਿੰਘ "ਵਰਿਆਮ", ਪ੍ਰੀਤਮ ਸਿੰਘ ਕਵੀ, ਸੂਬਾ ਮੇਲਾ ਸਿੰਘ ਰਛੀਨ ਜਥੇਦਾਰ, ਸ: ਮਹਿੰਦਰ ਸਿੰਘ ਬੱਲ ਬੈਠੇ ਹੋਏ ਸਨ । ਥੋੜ੍ਹੇ ਚਿਰ ਪਿਛੋਂ ਠਾਕੁਰ ਉਦੈ ਸਿੰਘ ਜੀ ਤੇ ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ ਤੇ ਸ: ਸੁਰਿੰਦਰ ਸਿੰਘ ਲੁਧਿਆਣਾ ਵੀ ਆ ਗਏ । ਪਰ ਮਹਾਰਾਜ ਜੀ ਦੇ ਸੁਝਾਅ ਤੇ ਨਾਮ ਸਿਮਰਨ ਤੋਂ ਪਿਛੋਂ ਲਈ ਮੀਟਿੰਗ ਢਿੱਲੀ ਕਰ ਦਿਤੀ ਗਈ ।

ਜਦੋਂ ਨੂੰ ਮੈਂ ਨਾਮ ਸਿਮਰਨ ਵਾਸਤੇ ਹਰੀਮੰਦਰ ਵਿਚ ਪਹੁੰਚਾ, ਸ੍ਰੀ ਸਤਿਗੁਰੂ ਜੀ ਅਪਣੇ ਆਸਣ ਤੇ ਸੁਭਾਇਮਾਨ ਸਨ । ਬਹੁਤ ਵਡੀ ਗਿਣਤੀ ਵਿਚ ਇਸਤਰੀ ਪੁਰਸ਼ ਬੈਠੇ, ਸਤਿਗੁਰੂ ਜੀ ਵਲ ਮੂੰਹ ਕੀਤੀ ਨਾਮ ਸਿਮਰਨ ਕਰ ਰਹੇ ਸਨ ।

੪ ਵੱਜਣ ਵਿਚ ੧੫ ਮਿੰਟ ਰਹਿੰਦਿਆਂ ਸ੍ਰੀ ਹਜ਼ੂਰ ਸਾਹਿਬ ਜੀ ਅਤੇ ਕੜਾਹ ਪ੍ਰਸ਼ਾਦ ਲੈ ਕੇ ਸਿੰਘ ਆ ਗਏ। ਸੰਗਤ ਨੇ ਉਠ ਕੇ ਸੁਆਗਤ ਕੀਤਾ।

### ਲਹਿੰਬਰ ਸਿੰਘ ਨਮਿਤ ਭੋਗ

ਪ੍ਰਕਾਸ਼ ਹੁੰਦਿਆਂ ਹੀ ਭੋਗ ਪੈਣਾ ਸ਼ੁਰੂ ਹੋ ਗਿਆ। ਸੰਤ ਰਾਮ ਰਾਮ ਤੇ ਇਕ ਹੋਰ ਨੌਜੁਆਨ ਸੁਹੇਲਾ ਪਾਠ ਕਰ ਰਹੇ ਸਨ। ਸਮਾਪਤੀ ਉਪਰੰਤ ਪੰ: ਗੋਪਾਲ ਸਿੰਘ ਹੁਰਾਂ ਅਰਦਾਸਾ ਕਰਦਿਆਂ ਦੱਸਿਆ ਕਿ ਇਹ ਪਾਠ ਸੰਤ ਲਹਿੰਬਰ ਸਿੰਘ ਨਮਿਤ ਸੀ, ਜਿਹੜਾ ਪਿਛਲੇ ਦਿਨੀਂ ਚਲਾਣਾ ਕਰ ਗਿਆ ਸੀ।

### ਸ਼ਾਮ ਦਾ ਦੀਵਾਨ

ਕੋਈ ਸੰਤੋਖ ਸਿੰਘ ਬੀਮਾਰ ਸੀ, ਉਸਦੇ ਲਈ ਵੀ ਅਰਦਾਸ ਵਿਚ ਆਖਿਆ ਗਿਆ।

ਕੀਰਤਨ ਸ਼ੁਰੂ ਹੋਇਆ ਤਾਂ ਦੋ ਕੁ ਸ਼ਬਦਾਂ ਉਪਰੰਤ ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਆਦੇਸ਼ ਦਿਤਾ ਕਿ ਤਬਲਾ ਉਹ ਫੜਨ। 'ਬਿਜੁਲੀਆਂ ਚਮਕਨ ਘਿਆਰਾਂ' ਨੂੰ ਸਤਿਗੁਰੂ ਜੀ ਨੇ ਆਪ ਪਰਮਾਣਾਂ ਨਾਲ ਮਲਾਰ ਦੇ ਇਸ ਸ਼ਬਦ ਨੂੰ ਜੋਬਨ ਬਖਸ਼ਿਆ।

ਅਤੇ ਫਿਰ ਵਾਰੀ ਆਈ "ਹਉ ਫਿਰ ਉ ਦੀਵਾਨੀ ਆਵਲ ਬਾਵਲ" ਇਸ ਦੀਆਂ ਸੁਰਾਂ ਵਾਤਾਵਰਣ ਵਿਚ ਛਾਈਆਂ ਤਾਂ ਜਿਵੇਂ ਸਾਰੀ ਫਿਜ਼ਾ ਵੈਰਾਗਮਈ ਹੋ ਗਈ।

### ਮੀਟਿੰਗ ਦੇ ਫੈਸਲੇ

ਸਵਾ ਪੰਜ ਵਜੇ ਦੀਵਾਨ ਸਮਾਪਤੀ ਦੀ ਅਰਦਾਸ ਉਪਰੰਤ ਮਹਾਰਾਜ ਜੀ ਵਾਲੇ ਚੁਬਾਰੇ ਵਿਚ ਫਿਰ ਮੀਟਿੰਗ ਸ਼ੁਰੂ ਹੋ ਗਈ। ਮੀਟਿੰਗ ਵਿਚ ਫੈਸਲੇ ਕੀਤੇ ਗਏ ਕਿ ਮੁਖ ਮੰਤਰੀ ਪੰਜਾਬ, ਸ: ਪ੍ਰਕਾਸ਼ ਸਿੰਘ ਬਾਦਲ ਨੂੰ ਇਕ ਡੈਪੂਟੇਸ਼ਨ ਮਿਲੇ ਜੋ ਨਾਮਧਾਰੀ ਦਰਬਾਰ ਵਲੋਂ ਆਗ੍ਰਹਿ ਕਰੇ ਕਿ ਪੰਜਾਬ ਦੀਆਂ ਅਖਬਾਰਾਂ ਤੇ ਰੋਕ ਲਗਾਈ ਜਾਏ ਕਿ ਉਹ ਫਿਰਕੂ ਭਾਵਨਾ ਨਾ ਭੜਕਾਣ ਅਤੇ ਅੰਧ ਵਿਸ਼ਵਾਸੀ ਜਥੇਬੰਦੀਆਂ ਉੱਤੇ ਵੀ ਪਾਬੰਦੀ ਲਗੇ ਕਿ ਉਹ ਸਮਝ ਸੋਚ ਕੇ ਬਿਆਨਬਾਜ਼ੀ ਕਰਨ ਦੂਜਿਆਂ ਦੀਆਂ ਭਾਵਨਾਵਾਂ ਨੂੰ ਅਰਨੀ ਠੇਸ ਨਾ ਕਰਨ।

ਇਕ ਡੈਪੂਟੇਸ਼ਨ ਸ਼੍ਰੋ: ਗੁ: ਪ੍ਰ: ਕਮੇਟੀ ਅੰਮ੍ਰਿਤਸਰ ਦੇ ਪ੍ਰਧਾਨ ਸ: ਗੁਰਚਰਨ ਸਿੰਘ ਟੌਹੜਾ ਨੂੰ ਮਿਲਣ ਬਾਰੇ ਵੀ ਨਿਸ਼ਚਿਤ ਕੀਤਾ ਗਿਆ ਜੋ ਉਹਨਾਂ ਨੂੰ ਪੁੱਛੇ ਕਿ ਉਹ ਜੇ ਸਿੱਖਾਂ ਦੀ ਹਿੰਦੂ ਬਹੁਗਿਣਤੀ ਤੋਂ ਸੁਰੱਖਿਆ ਚਾਹੁੰਦੇ ਹਨ ਤਾਂ ਸਿੱਖਾਂ ਵਿਚ ਘੱਟ ਗਿਣਤੀ ਸੰਸਥਾਵਾਂ—ਸਮਾਜਾਂ ਦੁਆਲੇ ਵੀ ਕੱਟੜਵਾਦੀ ਅਖਬਾਰ ਤੇ ਬੰਦਿਆਂ ਨੂੰ ਸ਼ਹਿ ਨਾ ਦੇਣ ਦਿਵਾਣ।

ਤੀਸਰਾ ਫੈਸਲਾ ਹੋਇਆ ਕਿ ਨਾਮਧਾਰੀ ਪਰਚਾਰਕਾਂ ਨੂੰ ਲਾਮਬੰਦ ਕਰਕੇ ਨਾਮਧਾਰੀਆਂ ਦੀ ਪਰਚਾਰ ਮੁਹਿੰਮ ਜਾਰੀ ਕੀਤੀ ਜਾਵੇ।

ਇਹ ਵੀ ਫੈਸਲੇ ਹੋਏ :

—ਮੇਲਿਆਂ ਦੇ ਇਸ਼ਤਿਹਾਰ ਜ਼ਰੂਰ ਨਿਕਲਣ।

—ਨਾਮਧਾਰੀ ਦਰਬਾਰ ਨੂੰ ਮਹਰਕਮ ਪਾਰਟ ਲੈ ਕੇ ਸਭ ਕਾਸੇ ਨੂੰ ਸੇਧ ਦਿੰਦੇ ਰਹਿਣਾ ਚਾਹੀਦਾ ਹੈ।

## ੧੦ ਜੁਲਾਈ ੧੯੭੮ ਸੋਮਵਾਰ
## ਸ੍ਰੀ ਭੈਣੀ ਸਾਹਿਬ

ਨਿਤ ਵਾਂਗ ਆਸਾ ਦੀ ਵਾਰ ਦਾ ਕੀਰਤਨ, ਹਜ਼ੂਰੀ ਵਿਚ। ੮.੩੦ ਵਜੇ ਮਾ: ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ, ਸ: ਮਹਿੰਦਰ ਸਿੰਘ ਬੱਲ, ਸ: ਜਗਦੀਸ਼ ਸਿੰਘ ਵਰਿਆਮ ਅਤੇ ਲੇਖਕ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਏ।

ਆਪ ਜੀ ਕੋਠੀ ਦੇ ਮੁਖ ਦੁਆਰ ਵਾਲੇ ਬਰਾਮਦੇ ਵਿਚ ਗੁਲਾਬੀ ਚਾਦਰ ਨਾਲ ਢਕੇ ਮੰਜੇ ਉਪਰ ਆਰਾਮ ਦੀ ਮੁਦਰਾ ਵਿਚ ਸੰਤ ਹਜ਼ਾਰਾ ਸਿੰਘ ਮਾਲੀ (੭੮) ਨਾਲ ਬਚਨ ਕਰ ਰਹੇ ਸਨ। ਕੋਲ ਵਿਛੀ ਸਫ ਤੇ ਇਹ ਪੁਰਾਣੇ ਸੰਬੰਧਾਂ ਵਾਲਾ ਬਜ਼ੁਰਗ ਬੈਠਾ ਹੋਇਆ ਸੀ। ਸਾਨੂੰ ਵੇਖ ਕੇ ਸਤਿਗੁਰਾਂ ਪਾਸ ਆਕੇ ਬੈਠਣ ਦਾ ਇਸ਼ਾਰਾ ਕੀਤਾ।

### ਸ: ਮਹਿੰਦਰ ਸਿੰਘ ਲਈ ਮਕਾਨ

ਸਾਡੇ ਬੈਠਦਿਆਂ ਹੀ, ਸ: ਸੂਰਤ ਸਿੰਘ ਅਮ੍ਰਿਤਸਰੀ, ਉਨ੍ਹਾਂ ਦੀ ਪਤਨੀ, ਸ: ਮਹਿੰਦਰ ਸਿੰਘ ਪ੍ਰਿੰਸ ਕੁਮਰੀ ਸਾਹਿਬ, ਇਸਦੀ ਸੁਪਤਨੀ, ਵੱਡੀ ਲੜਕੀ ਤੇ ਇਕ ਦੋ ਛੋਟੇ ਬੱਚੇ, ਖੇਸ ਵਿਛੀ ਹੋਈ ਸਫ ਤੇ ਆ ਬੈਠੇ। ਸ: ਸੂਰਤ ਸਿੰਘ ਨੇ ਕੁਮਰੀ ਸਾਹਿਬ ਦੀ ਪਤਨੀ ਨੂੰ ਕਿਹਾ : ਹੁਣ ਤੂੰ, ਜੋ ਤੇਰੇ ਦਿਲ ਆਉਂਦੀ ਹੈ ਗੱਲ ਕਰ ਲੈ ਸਤਿਗੁਰੂ ਜੀ ਨਾਲ। ਏਥੇ ਸੰਗਣ ਦੀ ਲੋੜ ਨਹੀਂ।

ਪਰ ਬੀਬੀ ਨੇ ਮੂੰਹ ਨਹੀਂ ਖੋਲ੍ਹਿਆ ।

ਸੂਰਤ ਸਿੰਘ ਹੁਰਾਂ ਦੁਬਾਰਾ ਤਿਬਾਰਾ ਜਤਨ ਕੀਤਾ ਪਰ ਬੀਬੀ ਮੁਸਕਰਾ ਕੇ ਉਪਰ ਵਲ ਨੂੰ ਵੇਖ ਛਡਦੀ ਰਹੀ ।



ਉਸਤਾਦ ਮਹਿੰਦਰ ਸਿੰਘ

ਅੰਤ ਸ: ਸੂਰਤ ਸਿੰਘ ਨੇ ਹੀ ਅਰਜ਼ ਕੀਤੀ : ਦੀਨ ਦਿਆਲ ਇਹ ਆਪ ਜੀ ਤੋਂ ਸੰਕੋਚ ਕਰਦੀ ਹੈ । ਚਾਹੁੰਦੀ ਇਹ ਹੈ ਕਿ ਕਰਾਏ ਦੇ ਮਕਾਨ ਵਿਚੋਂ ਜੇ ਦੋ ਮਹੀਨੇ ਬਾਅਦ ਤਬਦੀਲੀ ਕਰਨੀ ਹੈ, ਤਾਂ ਇਹ ਅਜੇ ਅੰਮ੍ਰਿਤਸਰ ਹੀ ਰਹਿਣ । ਲੁਧਿਆਣੇ ਓਦੋਂ ਹੀ ਆਇਆ ਜਾਏ ਜਦੋਂ ਮਕਾਨ ਤਿਆਰ ਹੋ ਲਏ । ਤੇ ਫਿਰ ਸੂਰਤ ਸਿੰਘ ਹੁਰਾਂ ਬੀਬੀ ਨੂੰ ਪੁਛਿਆ : ਮੈਂ ਠੀਕ ਹੀ ਆਖਿਆ ਹੈ ਨਾ ? ਜੇ ਕੋਈ ਗ਼ਲਤ ਗੱਲ ਕੀਤੀ ਹੈ ਤਾਂ ਹੁਣੇ ਹੀ ਦੱਸਦੇ । ਪਰ ਬੀਬੀ ਨੇ ਇਕ ਚੁਪ ਦੇ ਸੌ ਸੁਖ ਦਾ ਮੰਤਰ ਪੜ੍ਹ ਰਖਿਆ ਸੀ । ਮਹਿੰਦਰ ਸਿੰਘ ਹੁਰੀਂ ਕਹਿਣ : ਇਹ ਤਾਂ ਏਸੇ ਨੇ ਗੱਲ ਕਰਨੀ ਹੈ । ਮੇਰੀ ਤਾਂ ਕੋਈ ਗੱਲ ਨਹੀਂ ।

ਸਾਰਾ ਮਾਜਰਾ ਸਮਝ ਸਤਿਗੁਰਾਂ ਫ਼ਰਮਾਇਆ : ਸਾਡੇ ਵਲੋਂ ਦੋ ਮਹੀਨੇ ਦੀ ਦੇਰ ਨਹੀਂ । ਅਸਾਂ ਤਾਂ ਜੋ ਕੁਝ ਕਰਨਾ ਹੋਵੇ ਕਰਕੇ ਹੀ ਦਮ ਲਈਦਾ ਹੈ । ਇਕ ਕਮਰਾ ਅਗੇ ਤਿਆਰ ਹੈ, ਦੋ ਹੋਰ ਦੋ ਦਿਨਾਂ ਵਿਚ ਤਿਆਰ ਕਰਵਾ ਦਿੰਦਾ ਹਾਂ । ਜਦੋਂ ਉਠ ਸਿੱਧੇ ਆਪਣੇ ਘਰ ਵਿਚ ਆਓ । ਸਤਿਗੁਰੂ ਜੀ ਨੇ ਬੀਬੀ ਨੂੰ ਸਪਸ਼ਟ ਕੀਤਾ : ਪਹਿਲਾਂ ਵੀ ਅੰਮ੍ਰਿਤਸਰ ਜੋ ਦੁਕਾਨ ਦੀ ਤਿਆਰੀ ਕੀਤੀ ਕਰਵਾਈ, ਉਹ ਇਹਨਾਂ (ਸ. ਮਹਿੰਦਰ ਸਿੰਘ) ਦੇ ਕੰਮ ਵਿਚ ਵਿਘਨ ਪੈਣੋਂ ਰੋਕਣ ਵਾਸਤੇ ਸੀ । ਨਾਲੇ ਉਸਦਾ ਮਤਲਬ ਓਥੋਂ ਉਖਾੜ ਲਿਆਉਣਾ ਵੀ ਸੀ । ਜਾਓ, ਤੁਸੀਂ ਤਿਆਰ ਹੋਵੋ, ਪਰਸੋਂ ਤਕ ਮਕਾਨ ਤਿਆਰ ਹੋ ਜਾਵੇਗਾ ।

ਇਸ ਮੌਕੇ ਮਾਤਾ ਜੀ ਅਤੇ ਬੀਬਾ ਜੀ ਵੀ ਨਮਸਕਾਰ ਕਰਕੇ ਬੈਠ ਗਏ ।

ਸਤਿਗੁਰੂ ਜੀ ਇਸ ਪਰਵਾਰ ਨਾਲ ਗੱਲ ਮੁਕਾਕੇ ਲੁਧਿਆਣੇ ਲਈ ਕਾਰ ਵਿਚ ਬੈਠ ਗਏ ।

ਮੈਨੂੰ ਉਸਤਾਦ ਹਰਭਜਨ ਸਿੰਘ ਨੇ ਦਸਿਆ ਕਿ ਉਸਤਾਦ ਮਹਿੰਦਰ ਸਿੰਘ ਨੂੰ, ਸਤਿਗੁਰੂ ਜੀ, ਅਪਣੇ ਨੇੜੇ ਲੁਧਿਆਣੇ ਲੈ ਆਉਣਾ ਚਾਹੁੰਦੇ ਹਨ । ਇਨ੍ਹਾਂ ਵਾਸਤੇ ਪ੍ਰਤਾਪ ਨਗਰ ਕਾਲੋਨੀ ਵਿਚ, ਲੁਧਿਆਣੇ ੨੦੦ ਗਜ਼ ਦਾ ਪਲਾਟ ਲੈ ਕੇ ਇਕ ਕਮਰੇ ਤੇ ਛੱਤ ਪੁਆ ਰਖੀ ਹੈ । ਇਹ ਮਕਾਨ ਇਹਨਾਂ ਦੀ ਮਾਲਕੀ ਵਿਚ ਹੀ ਕਰ ਦੇਣਾ ਹੈ । (ਚਲਦਾ)

# JANTA

# HYDRAULIC PRESSES

- Known for trouble free service
- More out put with less cost
- Satisfaction guaranteed
- Easy to operate
- Simple to maintain













**JEW**


## JANTA ENGINEERING WORKS

G.T. ROAD, P.O. MOHAN NAGAR,
RAJINDER NAGAR, INDUSTRIAL AREA
GHAZIABAD (INDIA)
PHONE : 201286 (CONNECTED WITH DELHI)

